

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 65 ਸਾਲ 6 6 ਮਈ 2015 (ਮਾਸਿਕ, ਪੰਜਾਬੀ) 25/-



## ਧੰਨ ਗੁਰੂ ਅਮਰਦਾਸ ਤੇਰੇ ਗੁਣਾਂ

ਕੋਈ ਬੱਦਲ ਦੀਆਂ ਕਣੀਆਂ, ਸਮੁੰਦਰੀ ਲਹਿਰਾਂ ਦਾ ਥਹੁ ਤਾਂ ਭਾਵੇਂ ਪਾ ਸਕਦਾ,  
ਪਰ ਧੰਨ ਗੁਰੂ ਅਮਰ ਦਾਸ ਜੀਓ ਤੇਰੇ ਗੁਣਾਂ ਦਾ ਅੰਤ ਨਹੀਂ ਕੋਈ ਪਾ ਸਕਦਾ।  
ਗੁਰੂ ਅਮਰਦਾਸ ਜੀਓ ਤੇਰੀ ਉਪਮਾ ਲਈ ਸਾਨੂੰ ਸਹੀ ਅੱਖਰ ਲੱਭਦੇ ਨਹੀਂ,  
ਤੇਰੇ ਗੁਣਾਂ ਦੇ ਗੁਣ-ਗਾਣ ਲਈ [illegible] ਤੋਂ ਵਧੀਆ ਸਾਜ ਵੀ ਫੱਬਦੇ ਨਹੀਂ।  
ਫਿਰ ਵੀ ਤੇਰੀ ਉਪਮਾ ਕਰੇ ਬਿਨਾਂ ਸਾਥੋਂ ਤਾਂ ਗੁਰੂ ਜੀ ਰਹਿ ਨਹੀਂ ਹੁੰਦਾ,  
ਭਾਵੇਂ ਅੰਤਾਂ ਦੀ ਸ਼ਰਧਾ ਨਾਲ ਕੋਸ਼ਿਸ਼ ਕਰਦੇ ਹਾਂ ਫਿਰ ਵੀ ਸੱਚ ਕਹਿ ਨਹੀਂ ਹੁੰਦਾ।  
ਸਰਲ ਤੇ ਸਾਦਾ ਜੀਵਨ ਆਪ ਜੀ ਵਰਗਾ ਹੋਰ ਕਿਸੇ ਦਾ ਨਹੀਂ ਹੋ ਸਕਦਾ।  
ਅਤੇ ਆਪ ਜੀ ਵਰਗੀ ਸਰਲਤਾ, ਸਾਦਗੀ ਨਹੀਂ ਕੋਈ ਹਿਰਦੇ ਵਿੱਚ ਸਮੋ ਸਕਦਾ।  
'ਅਨੰਦ ਸਾਹਿਬ' ਆਤਮਕ ਅਨੰਦ ਨਾਲ ਮਨ ਦੀ ਭਟਕਣਾ ਤੋਂ ਮੁਕਤ ਕਰਾਉਂਦਾ,  
ਮਿਟ ਜਾਂਦੇ ਸਭ ਚਿੰਤਾ-ਝੋਰੇ ਅਤੇ ਦੁੱਖ-ਕਲੇਸ਼ ਨਹੀਂ ਕਦੀ ਕੋਈ ਨੇੜੇ ਆਉਂਦਾ।  
ਗੁਰੂ ਦੀ ਸਿੱਖਿਆ ਮੰਨਣ ਵਾਲਾ ਸਦਾ ਗੁਰੂ ਦੀਆਂ ਨਜ਼ਰਾਂ ਵਿਚ ਪ੍ਰਵਾਨ ਹੁੰਦਾ ਏ,  
[illegible] ਇਸ਼ਨਾਨਾਂ ਦੀ ਖੁਸ਼ੀ ਨਾਲੋਂ ਵੱਧ ਸ਼ਰਧਾ ਨਾਲ ਸੇਵਾ ਕਰਨਾ ਮਹਾਨ ਹੁੰਦਾ ਏ।  
[illegible] ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿੱਚ ਜਿੰਦਗੀ ਸੀ ਤੁਸਾਂ ਲਾਈ,  
[illegible] ਅਮਰਦਾਸ ਬਣ ਕੇ ਪਦਵੀ ਤੀਜੇ ਗੁਰੂ ਜੀ ਦੀ ਸੀ ਤੁਸੀਂ ਪਾਈ।  
ਜਾਤ-ਪਾਤ [illegible] ਪ੍ਰਥਾ ਆਦਿ ਰੀਤਾਂ ਦੇ ਵਿਰੁੱਧ ਸੀ ਆਵਾਜ਼ ਤੁਸਾਂ ਨੇ ਉਠਾਈ।  
ਪੰਗਤ ਵਿੱਚ ਬਹਿ ਕੇ ਲੰਗਰ ਛੱਕਣ ਦੀ ਵੀ ਪ੍ਰਥਾ ਆਪ ਜੀ ਨੇ ਹੀ ਸੀ ਚਲਾਈ।  
ਗੋਇੰਦਵਾਲ ਸਾਹਿਬ ਬਣਾ ਕੇ 84 ਪਾਉੜੀਆਂ ਦੀ ਸੀ ਬਾਉਲੀ ਸਾਹਿਬ ਉਸਾਰੀ।  
ਆਪ ਨੇ 22 ਮੰਜੀਆਂ 52 ਪੀੜ੍ਹੇ ਥਾਪ ਕੇ ਵੱਖ-ਵੱਖ ਥਾਵਾਂ 'ਤੇ ਸਿਖੀ ਪ੍ਰਚਾਰੀ।  
[illegible] ਮਹਿਮਾ 'ਚ ਦਿਲੋਂ ਹੈ ਗੁਰੂ ਜੀ ਕਲਮ ਚਲਾਈ।  
ਪਰ ਸੱਚ ਇਹ ਕਿ ਤੇਰੀ ਮਹਿਮਾ ਅੱਜ ਤੱਕ ਨਹੀਂ ਕਿਸੇ ਤੋਂ ਗਈ ਹੈ ਗਾਈ।

ਸ੍ਰੀ ਗੁਰੂ ਅਮਰਦਾਸ ਜੀ

ਪ੍ਰਿੰ. ਨਸੀਬ ਸਿੰਘ ਸੇਵਕ

ਅੰਦਰ ਪੜ੍ਹੋ ਸੰਪਾਦਕੀ

"ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ॥"

ਗਿਆਨੀ ਦਿੱਤ ਸਿੰਘ ਜੀ ਦੇ 165ਵੇਂ ਜਨਮ ਦਿਨ ਨੂੰ ਸਮਰਪਿਤ ਧਾਰਮਿਕ ਦੀਵਾਨ ਗੁਰਦੁਆਰਾ ਬਾਗ ਸ਼ਹੀਦਾਂ, ਸੈਕਟਰ 44, ਚੰਡੀਗੜ੍ਹ ਵਿਖੇ ਕਰਵਾਇਆ ਗਿਆ। ਸਮਾਗਮ ਅਤੇ ਫ਼ਖਰੇ-ਏ-ਕੌਮ ਗਿਆਨੀ ਦਿੱਤ ਸਿੰਘ ਪੁਰਸਕਾਰ 2015 ਦੀਆਂ ਝਲਕੀਆਂ ਤਸਵੀਰਾਂ ਦੀ ਜ਼ੁਬਾਨੀ (ਮਿਤੀ 21-04-2015)।
















ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 65 ਸਾਲ 6 6 ਮਈ 2015 (ਮਾਸਿਕ, ਪੰਜਾਬੀ) 25/-



*ਮੁੱਖ ਸੰਪਾਦਕ:*
*ਪ੍ਰਿੰ.ਨਸੀਬ ਸਿੰਘ ਸੇਵਕ* 9465216530

*ਸੰਪਾਦਕ:*
*ਜਸਪਾਲ ਸਿੰਘ ਕੰਵਲ,* 8968968397
*ਅਵਤਾਰ ਸਿੰਘ ਮਹਿਤਪੁਰੀ* 9316133498

*ਸਹਿ ਸੰਪਾਦਕ:*
*ਸੁਰਜਨ ਸਿੰਘ ਜੱਸਲ* (ਆਨਰੇਰੀ) 9815549523
ਬਲਜੀਤ ਸਿੰਘ ਫਿੱਡਿਆਂਵਾਲਾ (ਆਨਰੇਰੀ) 9888515261
ਫੋਟੋਗ੍ਰਾਫਰ:- *ਨੈਬ ਸਿੰਘ* *9417374619*




***ਮਾਇਆ ਭੇਜਣ ਲਈ ਪਤਾ:-***

*ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No.* ***65139724105,***
*IFSC Code: STBP0000435*
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*

## ਤੱਤਕਰਾ





***ਚੰਦਿਆਂ ਦਾ ਵੇਰਵਾ***

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |


E-Mail:- bhaiditsinghpatrikachd@gmail.com
E-Mail:- bhaiditsinghpatrika@yahoo.com

ਰਚਨਾਵਾਂ ਭੇਜਣ ਲਈ ਪਤਾ - ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 ਫੋਨ:- 9465216530


**ਹੁਣ ਭਾਈ ਦਿੱਤ ਸਿੰਘ ਪੱਤ੍ਰਿਕਾ ਇੰਟਰਨੈੱਟ 'ਤੇ ਵੀ ਹੇਠ ਲਿਖੇ Link ਤੇ ਵੀ ਪੜ੍ਹੀ ਜਾ ਸਕਦੀ ਹੈ।**
**http://bhaiditsinghpatrika.blogspot.in/**


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

*ਸੰਪਾਦਕੀ*

# "ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ॥"

**ਪ੍ਰਿੰਸੀਪਲ ਨਸੀਬ ਸਿੰਘ 'ਸੇਵਕ'** ਮੁੱਖ ਸੰਪਾਦਕ

ਤੀਜੇ ਗੁਰੂ ਸਾਹਿਬ, ਗੁਰੂ ਅਮਰ ਦਾਸ ਜੀ ਦੀ ਬਹੁ ਪੱਖੀ ਸ਼ਖਸੀਅਤ ਜੋ ਕਿ ਪਰਉਪਕਾਰਾਂ, ਬਖਸ਼ਿਸ਼ਾਂ, ਰਹਿਮਤਾਂ ਅਤੇ ਧਰਮ ਸਬੰਧੀ ਕੀਤੇ ਮਹਾਨ ਕਾਰਜਾਂ ਆਦਿ ਦਾ ਮਿਲਗੋਭਾ ਹੈ। ਇਸ ਦਾ ਸਾਡੇ ਅਲਪੱਗ ਜੀਵਾਂ ਲਈ ਪਾਰ ਪਾਉਣਾ ਅਤਿ ਨਾ ਮੁਮਕਿਨ ਹੈ। ਭਾਵ ਇਹ ਕਿ ਅਸੀਂ ਗੁਰੂ ਸਾਹਿਬ ਜੀ ਦੀ ਤਿਲ ਮਾਤਰ ਵੀ ਵਡਿਆਈ ਦਾ ਵਰਨਣ ਨਹੀਂ ਕਰ ਸਕਦੇ। ਭਾਈ ਜੇਠਾ ਜੀ ਵਲੋਂ ਗੁਰੂ ਅਮਰਦਾਸ ਜੀ ਦੀ ਪਦਵੀ ਪਾਉਣੀ, ਉਨ੍ਹਾਂ ਦੀ ਲਗਭਗ 7 ਦਹਾਕਿਆਂ ਦੀ ਉਭਰਵੀਂ ਬਹੁ ਪੱਖੀ ਸ਼ਖਸੀਅਤ ਦੀ ਹੀ ਸਦੀਵੀ ਉਦਾਹਰਣ ਹੈ। ਇਸੇ ਦੀ ਪੂਰਤੀ, ਭੱਟ ਭੱਲ੍ਹ ਜੀ ਦੇ ਹੇਠ ਲਿਖੇ ਸੁਨਹਿਰੇ ਸ਼ਬਦਾਂ ਤੋਂ ਭਲੀ-ਭਾਂਤ ਹੋ ਜਾਂਦੀ ਹੈ। ਗੁਰੂ ਜੀ ਦੀ ਮਹਿਮਾ ਵਿੱਚ ਉਹ ਲਿਖਦੇ ਹਨ ਕਿ ਧਿਆਨ ਜਾਂ ਜੰਤਰ ਦੀ ਮਦਦ ਨਾਲ ਸ਼ਾਇਦ ਕੋਈ ਬੱਦਲਾਂ ਦੀਆਂ ਕਣੀਆਂ ਗਿਣ ਸਕੇ, ਧਰਤੀ ਦੀ ਬਨਸਪਤੀ ਦਾ ਲੇਖਾ ਜੋਖਾ ਲਗਾ ਲਵੇ, ਬਸੰਤ ਦੇ ਫੁਲ, ਸੂਰਜ ਚੰਦਰਮਾ ਦੀਆਂ ਕਿਰਨਾ ਗਿਣ ਲਵੇ, ਸਮੁੰਦਰ ਦਾ ਪੇਟ ਮਾਪ ਲਵੇ ਅਤੇ ਗੰਗਾ ਦੀਆਂ ਲਹਿਰਾਂ ਦਾ ਸ਼ਾਇਦ ਕੋਈ ਅੰਤ ਪਾ ਲਵੇ ਪਰ ਗੁਰੂ ਅਮਰਦਾਸ ਜੀ ਦੇ ਗੁਣ ਕੋਈ ਨਹੀਂ ਗਿਣ ਸਕਦਾ ਕਿਉਂਕਿ ਆਪਣੇ ਵਰਗੇ ਉਹ ਆਪ ਹੀ ਹਨ। ਇਸ ਲਈ ਇਹ ਕਹਿਣਾ ਬਿਲਕੁਲ ਸਹੀ ਹੈ ਕਿ ਗੁਰੂ ਅਮਰਦਾਸ ਜੀ ਤੁਹਾਡੀ ਤੁਲਨਾ ਕਿਸੇ ਨਾਲ ਨਹੀਂ ਕੀਤੀ ਜਾ ਸਕਦੀ।

*"ਘਨਹਰ ਬੂੰਦ, ਬਸੁਅ ਰੋਮਾਵਲਿ*
*ਕੁਸਮ ਬਸੰਤ, ਮਨੰਤ ਨ ਆਵੈ॥*
*ਰਵਿ ਸਸਿ ਕਿਰਣਿ ਉਦਰੁ ਸਾਗਰ ਕੋ*
*ਗੰਗ ਤਰੰਗ ਅੰਤੁ ਕੋ ਪਾਵੈ॥*
*ਰੁਦ੍ਰ ਧਿਆਨ, ਗਿਆਨ ਸਤਿਗੁਰ ਕੇ*
*ਕਬਿ ਜਨ ਭਲ ਉਹਹ ਜੁੋ ਗਾਵੈ॥*
*ਭਲੇ ਅਮਰਦਾਸ ਗੁਣ ਤੇਰੇ*
*ਤੇਰੀ ਉਪਮਾ ਤੋਹਿ ਬਨਿ ਆਵੈ॥*

ਅੰਗ 1396

ਤੀਜੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਦਾ ਜਨਮ ਭਾਈ ਤੇਜ ਭਾਨ ਉਰਫ ਤੇਜ ਮੱਲ ਦੇ ਘਰ ਮਾਤਾ ਸੁਲੱਖਣੀ ਦੀ ਕੁਖੋਂ ਵੈਸਾਖ ਸੁਦੀ 14 ਸੰਮਤ 1536 ਮੁਤਾਬਿਕ 5 ਮਈ 1479 ਪਿੰਡ ਬਾਸਰਕੇ ਗਿੱਲ, ਜ਼ਿਲਾ ਅੰਮ੍ਰਿਤਸਰ ਸਾਹਿਬ ਵਿਖੇ ਹੋਇਆ। ਆਪ ਜੀ ਦਾ ਵਿਆਹ 24 ਸਾਲ ਦੀ ਉਮਰ ਵਿੱਚ 11 ਮਾਘ ਸੰਮਤ 1559 ਈ: ਮੁਤਾਬਿਕ ਸੰਨ 1503 ਈ: ਨੂੰ ਪਿੰਡ ਸਵਖਤਰੇ ਦੇ ਸ੍ਰੀ ਦੇਵੀ ਚੰਦ ਦੀ ਸਪੁਤਰੀ ਬੀਬੀ ਰਾਮ ਕੌਰ ਨਾਲ ਹੋਇਆ।

ਆਪ ਜੀ ਦੇ ਦੋ ਪੁੱਤਰ ਬਾਬਾ ਮੋਹਨ ਜੀ, ਬਾਬਾ ਮੋਹਰੀ ਜੀ ਅਤੇ ਦੋ ਧੀਆਂ ਬੀਬੀ ਦਾਨੀ ਜੀ ਤੇ ਬੀਬੀ ਭਾਨੀ ਜੀ ਸਨ।

ਗੁਰੂ ਅਮਰਦਾਸ ਜੀ ਬਚਪਨ ਤੋਂ ਹੀ ਧਾਰਮਿਕ ਬਿਰਤੀਆਂ ਦੇ ਧਾਰਨੀ ਸਨ। ਆਪ ਹਰ ਸਾਲ ਹਰਿਦੁਆਰ ਦੀ ਯਾਤਰਾ ਲਈ ਜਾਂਦੇ ਸਨ। ਇਕ ਵਾਰੀ ਇਸ਼ਨਾਨ ਕਰਕੇ ਜਦੋਂ ਵਾਪਸ ਆ ਰਹੇ ਸਨ ਤਾਂ ਰਸਤੇ ਵਿੱਚ ਇਕ ਵੈਸ਼ਨਵ ਸਾਧੂ ਨਾਲ ਮੇਲ ਹੋਇਆ। ਉਸ ਨੂੰ ਆਪ ਜੀ ਆਪਣੇ ਨਾਲ ਹੀ ਪਿੰਡ ਲੈ ਆਏ। ਇਕ ਦਿਨ ਸਾਧੂ ਨੇ ਪੁਛਿਆ ਕਿ ਤੇਰਾ ਗੁਰੂ ਕੌਣ ਹੈ ਤਾਂ ਗੁਰ ਅਮਰਦਾਸ ਜੀ ਦਾ ਉੱਤਰ ਸੀ ਕਿ ਅਜੇ ਕੋਈ ਗੁਰੂ ਧਾਰਨ ਨਹੀਂ ਕੀਤਾ। ਇਹ ਸੁਣਕੇ ਸਾਧੂ ਬਹੁਤ ਦੁਖੀ ਹੋਇਆ ਤੇ ਕਿਹਾ ਕਿ ਮੈਂ ਤੇਰੇ ਨਿਗੁਰੇ ਦੇ ਹਥੋਂ ਖਾ ਰਿਹਾ ਹਾਂ, ਮੇਰੇ ਸਾਰੇ ਸ਼ੁੱਭ ਕਰਮ ਨਸ਼ਟ ਹੋ ਗਏ ਹਨ। ਨਿਗੁਰੇ ਦੇ ਤਾਂ ਦਰਸ਼ਨ ਵੀ ਬੁਰੇ ਹਨ। ਇਹ ਕਹਿ ਕੇ ਸਾਧੂ ਚਲੇ ਗਿਆ। ਆਪ ਜੀ ਦੇ ਮਨ ਤੇ ਇਸ ਦਾ ਬਹੁਤ ਗਹਿਰਾ ਅਸਰ ਹੋਇਆ।

ਬੀਬੀ ਅਮਰੋ ਜੀ ਗੁਰੂ ਅਮਰਦਾਸ ਜੀ ਦੇ ਭਤੀਜੇ

ਨਾਲ ਵਿਆਹੇ ਹੋਏ ਸਨ। ਉਹ ਹਰ ਰੋਜ ਉਚੀ ਸੁਰ ਵਿੱਚ ਗੁਰਬਾਣੀ ਦਾ ਪਾਠ ਕਰਿਆ ਕਰਦੇ ਸਨ। ਇਕ ਦਿਨ ਗੁਰੂ ਅਮਰਦਾਸ ਜੀ ਨੇ ਗੁਰਬਾਣੀ ਦਾ ਪਾਠ ਸੁਣਿਆ ਜਿਸ ਨਾਲ ਗੁਰੂ ਦੇ ਦਰਸ਼ਨਾਂ ਦੀ ਪ੍ਰਬਲ ਇੱਛਾ ਜਾਗੀ। ਆਖਰ ਬੀਬੀ ਅਮਰੋ ਜੀ ਨੂੰ ਨਾਲ ਲੈ ਕੇ ਆਪ ਗੁਰੂ ਅੰਗਦ ਦੇਵ ਜੀ ਦੇ ਦਰਸ਼ਨਾਂ ਲਈ ਗਏ। ਉਸ ਸਮੇਂ ਉਨ੍ਹਾਂ ਦੀ ਉਮਰ 62 ਸਾਲ ਦੀ ਸੀ। ਦਰਸ਼ਨ ਕਰਕੇ ਮਨ ਨੂੰ ਸ਼ਾਂਤੀ ਮਿਲੀ ਅਤੇ ਉਥੇ ਹੀ ਠਹਿਰਨ ਦਾ ਫੈਸਲਾ ਕਰ ਲਿਆ ਅਤੇ ਗੁਰੂ ਤੇ ਸੰਗਤ ਦੀ ਸੇਵਾ ਵਿੱਚ ਲੀਨ ਹੋ ਗਏ। ਲਗਭਗ 12 ਸਾਲ ਉਹ ਗੁਰੂ ਅੰਗਦ ਦੇਵ ਜੀ ਲਈ ਬਿਨ ਨਾਗੇ ਗੰਗਾ ਤੋਂ ਪਾਣੀ ਲੈ ਕੇ ਆਉਂਦੇ ਰਹੇ। ਸ਼ਰਧਾ ਐਨੀ ਵਧ ਗਈ ਕਿ ਲੋਕਾਂ ਦੇ ਤਾਹਿਨਿਆਂ ਮਿਹਣਿਆਂ ਦੀ ਵੀ ਪ੍ਰਵਾਹ ਨਹੀਂ ਕੀਤੀ। ਇਸ ਦੀ ਇਕ ਉਦਾਹਰਣ ਆਮ ਦਿੱਤੀ ਜਾਂਦੀ ਹੈ ਕਿ ਇਕ ਅਤਿ ਠੰਡੀ ਜਨਵਰੀ ਦੀ ਰਾਤ ਵਿੱਚ ਉਹ ਪਾਣੀ ਦੀ ਭਰੀ ਗਾਗਰ ਲੈ ਕੇ ਅ ਰਹੇ ਸਨ। ਹਨੇਰੀ ਤੇ ਠੰਡੀ ਰਾਤ ਵਿੱਚ ਆਪ ਜੀ ਜੁਲਾਹਿਆਂ ਦੀ ਖੱਡੀ ਵਿੱਚ ਡਿੱਗ ਪਏ ਪਰ ਸਿਰ ਦੀ ਗਾਗਰ ਨੂੰ ਡਿੱਗਣ ਨਹੀਂ ਦਿੱਤਾ। ਖੜਾਕ ਸੁਣਕੇ ਜੁਲਾਹੇ ਕੇ ਆਪਣੀ ਪਤਨੀ ਨੂੰ ਬਾਹਰ ਜਾ ਕੇ ਵੇਖਣ ਲਈ ਕਿਹਾ। ਸਰਦੀ ਵਿੱਚ ਜੁਲਾਹੀ ਬਾਹਰ ਆਈ ਤੇ ਗੁੱਸੇ ਵਿੱਚ ਕਿਹਾ, "ਅਮਰੂ ਨਿਥਾਵਾਂ ਹੋਵੇਗਾ, ਜਿਸ ਨੂੰ ਨਾ ਦਿਨੇ ਚੈਨ ਨਾ ਰਾਤ ਨੂੰ ਅਰਾਮ, ਰੋਟੀ ਬਦਲੇ ਕੁੜਮਾਂ ਦੇ ਬੂਹੇ 'ਤੇ ਰੁਲਦਾ ਪਿਆ ਏ।" ਗੁਰੂ ਅਮਰਦਾਸ ਜੀ ਦੇ ਮੂਹੋਂ ਨਿਕਲਿਆ, "ਓ ਝੱਲੀਏ ! ਅਮਰੂ ਨਿਥਾਵਾਂ ਕਿਵੇਂ ਹੋਇਆ ? ਮੇਰੇ ਸਿਰ ਤੇ ਮੇਰਾ ਗੁਰੂ ਹੈ। ਗੁਰੂ ਵਾਲੇ ਨਿਥਾਵੇਂ ਨਹੀਂ ਹੁੰਦੇ।" ਉਨ੍ਹਾਂ ਦੇ ਮਨ ਵਿੱਚ ਗੁਰੂ ਅੰਗਦ ਦੇਵ ਜੀ ਲਈ ਅਥਾਹ ਸ਼ਰਧਾ ਤੇ ਮਾਣ ਸਤਿਕਾਰ ਸੀ। ਕੁਦਰਤ ਨੇ ਐਸੀ ਖੇਡ ਵਰਤਾਈ ਕਿ ਉਹ ਜੁਲਾਹੀ ਸੱਚੀਂ ਹੀ ਝੱਲੀ ਹੋ ਗਈ। ਦੂਜੇ ਦਿਨ ਜੁਲਾਹਾ ਉਸ ਨੂੰ ਲੈ ਕੇ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਵਿੱਚ ਹਾਜ਼ਰ ਹੋ ਗਿਆ। ਸਾਰੀ ਗੱਲ ਸੁਣਨ ਤੋਂ ਬਾਅਦ ਗੁਰੂ ਅੰਗਦ ਦੇਵ ਜੀ ਨੇ ਕਿਹਾ ਕਿ ਅਮਰੂ ਨਿਥਾਵਾਂ ਨਹੀਂ, ਇਹ ਨਿਥਾਵਿਆਂ ਦੀ ਥਾਂ, ਨਿਓਟਿਆਂ ਦੀ ਓਟ ਤੇ ਨਿਆਸਿਰਿਆਂ ਦੇ ਆਸਰੇ ਹਨ ਅਤੇ ਉਸੀ ਸਮੇਂ ਐਲਾਨ ਕਰ ਦਿੱਤਾ ਕਿ ਹੁਣ ਤੋਂ ਅਮਰਦਾਸ ਜੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਮਾਲਕ ਹਨ। ਅਸੀਂ ਵੀ ਸੇਵਾ ਉਪਰੰਤ ਇਹ ਪਦਵੀ ਪਾਈ ਸੀ ਅਤੇ ਹੁਣ ਇਨ੍ਹਾਂ ਨੇ ਸੇਵਾ ਕਰਕੇ ਸਾਥੋਂ ਇਹ ਗੱਦੀ ਪ੍ਰਾਪਤ ਕਰ ਲਈ ਹੈ।

ਗੁਰੂ ਅੰਗਦ ਦੇਵ ਜੀ ਦੇ ਸਪੁੱਤਰ ਦਾਤੂ ਜੀ ਨੇ ਇਸ ਗੱਦੀ 'ਤੇ ਹੱਕ ਜਿਤਾਇਆ ਅਤੇ ਗੁਰੂ ਨਾਨਕ ਦੇਵ ਜੀ ਸਪੁੱਤਰ ਸ੍ਰੀ ਚੰਦ ਜੀ ਨੇ ਵੀ ਜਤਨ ਕੀਤੇ ਪਰ ਸਭ ਅਸਫਲ ਰਹੇ। ਗੁਰੂ ਅਮਰਦਾਸ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਹੁਕਮ ਅਨੁਸਾਰ ਗੋਇੰਦਵਾਲ ਸਾਹਿਬ ਨਗਰ ਵਸਾਇਆ ਜੋ ਕਿ ਅੱਜ ਕੱਲ ਸਿੱਖੀ ਦਾ ਮੁੱਖ ਕੇਂਦਰ ਬਣਿਆ ਹੋਇਆ ਹੈ। ਇਸੇ ਨਗਰ ਵਿਖੇ ਇਨ੍ਹਾਂ ਨੇ ਸੰਗਤ ਦੀ ਲੋੜ ਨੂੰ ਵੇਖਦਿਆਂ ਅਤੇ ਸੁੱਚ-ਭਿੱਟ ਦੇ ਵਹਿਮ ਨੂੰ ਦੂਰ ਕਰਨ ਲਈ ਬਾਉਲੀ ਸਾਹਿਬ ਬਣਾਈ ਜਿਸ ਦੀਆਂ 84 ਪਾਉੜੀਆਂ ਹਨ। ਇਸ ਬਾਉਲੀ ਸਾਹਿਬ ਨਾਲ ਇਹ ਧਾਰਨਾ ਜੁੜੀ ਹੋਈ ਹੈ ਕਿ ਜੇਕਰ ਕੋਈ ਵਿਅਕਤੀ ਹਰ ਇੱਕ ਪਾਉੜੀ 'ਤੇ ਬਹਿ ਕੇ ਜਪੁਜੀ ਸਾਹਿਬ ਦੇ ਪਾਠ ਕਰੇਗਾ ਤਾਂ ਉਸ ਦੀ 84 ਲੱਖ ਜੂਨਾਂ ਕਟੀਆਂ ਜਾਂਦੀਆਂ ਹਨ। 1559 ਈ: ਵਿੱਚ ਇਹ ਬਾਉਲੀ ਤਿਆਰ ਹੋ ਗਈ ਸੀ ਤੇ ਉਦੋਂ ਤੋਂ ਹੀ ਵੈਸਾਖੀ ਦਾ ਤਿਉਹਾਰ ਬਹੁਤ ਸ਼ਰਧਾ ਨਾਲ ਮਨਾਇਆ ਜਾਂਦਾ ਹੈ। ਹਰ ਸਾਲ ਲੱਖਾਂ ਦੀ ਗਿਣਤੀ ਵਿੱਚ ਇਸ ਪਵਿੱਤਰ ਅਸਥਾਨ ਦੀ ਯਾਤਰਾ ਤੇਸੰਗਤਾਂ ਦੇਸ ਵਿਦੇਸ਼ ਤੋਂ ਆਉਂਦੀਆਂ ਹਨ ਤੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰਦੀਆਂ ਹਨ। ਆਪ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਪਦ ਚਿੰਨਾਂ ਤੇ ਚਲਦਿਆਂ ਜਾਤ-ਪਾਤ ਦਾ ਵੀ ਡਟ ਕੇ ਵਿਰੋਧ ਕੀਤਾ ਅਤੇ ਸਤੀ ਪ੍ਰਥਾ ਦਾ ਵੀ ਖੰਡਨ ਕੀਤਾ। ਉਨ੍ਹਾਂ ਦੀ ਬਾਣੀ ਅਨੁਸਾਰ:

*ਸਤੀਆ ਏਹਿ ਨ ਆਖੀਅਨਿ,*
*ਜੋ ਮੜੀਆ ਲਗਿ ਜਲੰਨਿ॥*
*ਨਾਨਕ ਸਤੀਆ ਜਾਣੀਅਨਿ,*
*ਜਿ ਬਿਰਹੇ ਚੋਟ ਮਰੰਨਿ॥੧॥*

*(ਸੂਹੀ ਕੀ ਵਾਰ ਮਹਲਾ 3 )*

*ਫਿਰ ਅਗਲੇ ਸਲੋਕ ਵਿੱਚ ਆਪ ਜੀ ਫੁਰਮਾਇਆ ਹੈ ਕਿ ਪਤੀ ਦੇ ਜਾਣ ਪਿਛੋਂ ਸੀਲ ਸੰਤੋਖ ਵਿੱਚ ਰਹਿਣਾ ਹੀ ਸਤੀ*

*ਹੋਣਾ ਹੈ। ਮਿੱਠੀ ਯਾਦ ਵਿੱਚ ਹੀ ਜ਼ਿੰਦਗੀ ਦਾ ਨਿਰਵਾਹ ਕੀਤਾ ਜਾ ਸਕਦਾ ਹੈ।*

*ਭੀ ਸੋ ਸਤੀਆਂ ਜਾਣੀਅਨਿ,*
*ਸੀਲ ਸੰਤੋਖਿ ਰਹੰਨਿ।*
*ਸੇਵਨਿ ਸਾਈ ਆਪਣਾ,*
*ਨਿਤ ਉਠਿ ਸੰਮ੍ਾਲੰਨਿ ॥2॥*
*(ਸੂਹੀ ਕੀ ਵਾਰ ਮਹਲਾ 3 )*

*ਭਾਵੇਂ ਵਿਧਵਾ ਵਿਆਹ ਦੀ ਆਗਿਆ ਗੁਰੂ ਨਾਨਕ ਦੇਵ ਜੀ ਨੇ ਹੀ ਦੇ ਦਿੱਤੀ ਪਰ ਗੁਰੂ ਅਮਰ ਦਾਸ ਜੀ ਇਸ ਪ੍ਰਥਾ ਨੂੰ ਹੋਰ ਬਲ ਦਿਤਾ ਤਾਂ ਇਸਤਰੀਆਂ ਮਰ ਗਏ ਪਤੀ ਨਾਲ ਹੀ ਸਤੀ ਹੋਣ ਦੀ ਬਜਾਏ ਹੋਰ ਵਿਆਹ ਕਰ ਸਕਣ।*

ਗੁਰੂ ਨਾਨਕ ਦੇਵ ਜੀ ਨੇ ਲੰਗਰ ਦੀ ਪ੍ਰਥਾ ਸ਼ੁਰੂ ਕੀਤੀ ਸੀ ਉਨ੍ਹਾਂ ਲੀਹਾਂ ਤੇ ਹੀ ਗੁਰੂ ਅੰਗਦ ਦੇਵ ਜੀ ਨੇ ਇਸ ਨੂੰ ਜਾਰੀ ਰਖਿਆ। ਗੁਰੂ ਅਮਰਦਾਸ ਜੀ ਨੇ ਪੰਗਤ ਵਿੱਚ ਬੈਠ ਲੰਗਰ ਛਕਣਾ ਹਰ ਇਕ ਲਈ ਲਾਜ਼ਮੀ ਕਰ ਦਿਤਾ ਸੀ। ਇਹ ਵੀ ਹੁਕਮ ਦੇ ਦਿੱਤਾ ਸੀ ਮੇਰੇ ਦਰਸ਼ਨ ਉਹੀ ਕਰ ਸਕੇਗਾ ਜੋ ਪਹਿਲਾਂ ਲੰਗਰ ਛਕ ਕੇ ਆਵੇਗਾ। ਸਿੱਖੀ ਦੇ ਪ੍ਰਚਾਰ ਲਈ 22 ਮੰਜੀਆਂ ਜਾਂ ਭਾਗਾਂ ਵਿੱਚ ਵੰਡ ਕਰ ਦਿੱਤੀ ਸੀ। ਇਸ ਦੇ ਮੁਖੀ ਸਿੱਖ ਪ੍ਰਚਾਰਕ ਨੂੰ ਨਾਇਕ ਦਾ ਅਹੁਦਾ ਦਿਤਾ। ਇਸ ਤੋਂ ਇਲਾਵਾ 52 ਉਪ ਕੇਂਦਰ ਬਣਾਏ ਗਏ ਜਿਨ੍ਹਾਂ ਨੂੰ ਪੀਹੜੇ ਦਾ ਨਾਂ ਦਿੱਤਾ। ਇਹ ਮੰਜੀਆਂ ਇਕ ਪ੍ਰਕਾਰ ਦੇ ਸਿੱਖੀ ਦੇ ਪ੍ਰਚਾਰ ਦੇ ਕੇਂਦਰ ਹੁੰਦੇ ਸਨ। ਜਿਥੇ ਇਲਾਕੇ ਦੀਆਂ ਸੰਗਤਾਂ ਨਾਮ ਦਾਨ ਇਸ਼ਨਾਨ ਦ੍ਰਿੜ ਕਰਦੀਆਂ ਸਨ। ਇਹ ਮੰਜੀਦਾਰ ਗੁਰੂ ਪਾਤਸ਼ਾਹ ਕੋਲੋਂ ਬਖਸ਼ਿਸ਼ ਲੈ ਕੇ ਵਰੋਸਾਏ ਹੁੰਦੇ ਸਨ। ਉਹ ਜਿਥੇ ਸਿੱਖੀ ਦੀ ਰਹੁ-ਰੀਤੀ ਸਮਝਾਂਦੇ ਉਥੇ ਹੀ ਹਰ ਸਾਲ ਦੋ ਵਾਰੀ ਗੋਇੰਦਵਾਲ ਸਾਹਿਬ ਪੁੱਜ ਕੇ ਆਪਣੇ ਸ਼ੰਕੇ ਨਵਿਰਤ ਕਰਦੇ ਅਤੇ ਫਿਰ ਸੰਗਤਾਂ ਨੂੰ ਸਿੱਖੀ ਰਾਹ ਪਾਉਂਦੇ ਸਨ।ਆਪ ਜੀ ਨੇ ਆਪਣੀ ਸਪੁਤਰੀ ਬੀਬੀ ਭਾਨੀ ਦਾ ਵਿਆਹ ਭਾਈ ਜੇਠਾ ਜੀ ਨਾਲ ਕਰ ਦਿੱਤਾ। ਜਿਸ ਨੇ ਗੁਰੂ ਅਮਰਦਾਸ ਜੀ ਦੀ ਅੰਤਾਂ ਦੀ ਸੇਵਾ ਕੀਤੀ ਅਤੇ ਪ੍ਰੀਖਿਆ ਵਿੱਚ ਪਾਸ ਹੋਏ ਅੰਤ ਗੁਰੂ ਨਾਨਕ ਦੀ ਗੱਦੀ ਦੇ ਮਾਲਕ ਬਣੇ। ਆਪ ਨੇ 1570 ਈ: ਵਿੱਚ ਰਾਮਦਾਸ (ਗੁਰੂ) ਨੂੰ ਅੰਮ੍ਰਿਤਸਰ ਵਸਾਉਣ ਦਾ ਹੁਕਮ ਦਿੱਤਾ ਸੀ। 1574 ਈ: ਵਿੱਚ 1 ਸਤੰਬਰ ਨੂੰ ਆਪ ਗੋਇੰਦਵਾਲ ਵਿਖੇ ਹੀ ਜੋਤੀ ਜੋਤ ਸਮਾਏ।

ਆਪ ਜੀ ਨੇ 17 ਰਾਗਾਂ ਵਿੱਚ ਬਾਣੀ ਦੀ ਰਚਨਾ ਕੀਤੀ। ਜਿਸ ਵਿੱਚ 172 ਸ਼ਬਦ, 91 ਅਸਟਪਦੀਆਂ, 20 ਛੰਤ ਹਨ। ਗੁਰੂ ਗ੍ਰੰਥ ਸਾਹਿਬ ਵਿੱਚ ਕੁੱਲ 22 ਵਾਰਾਂ ਵਿੱਚੋਂ 4 ਵਾਰਾਂ ਆਪ ਜੀ ਦੀਆਂ ਹਨ ਜੋ ਕਿ 85 ਪਾਉੜੀ ਵਿੱਚ ਹਨ। ਅਨੰਦ ਸਾਹਿਬ ਆਪ ਜੀ ਦੀ ਸ਼ਾਹਕਾਰ ਰਚਨਾ ਹੈ। ਇਸ ਬਾਣੀ ਨੂੰ ਗਾਉਣ ਸੁਣਨ ਵਾਲਿਆਂ ਦੇ ਜੀਵਨ ਉਚੇ ਹੋ ਜਾਂਦੇ ਹਨ।

*ਅਨਦੁ ਸੁਣਹੁ ਵਡਭਾਗੀ ਹੋ ਸੰਗਲ ਮਨੋਰਥ ਪੂਰੇ॥*
*ਪਾਰਬ੍ਰਹਮ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ॥*
*ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥*
*ਸੰਤ ਸਾਜਨ ਪਏ ਸਰਸੇ ਪੂਰੇ ਗੁਰ ਤੇ ਜਾਣੀ॥*
*ਸੁਣਤੇ ਪੁਨੀਤ ਕਹਤ ਪਵਿਤੁ ਸਤਿਗੁਰੁ ਰਹਿਆ ਭਰਪੂਰੇ॥*
*ਬਿਨਵੰਤਿ ਨਾਨਕ ਗੁਰ ਚਰਨ ਲਾਗੇ ਵਾਜੇ ਅਨਹਦ ਤੂਰੇ॥*

ਉਨ੍ਹਾਂ ਦੇ ਜੀਵਨ ਵਾਂਗ ਹੀ ਉਨ੍ਹਾਂ ਦੀ ਬਾਣੀ ਇਤਨੀ ਸਰਲ ਹੈ ਕਿ ਸਿੱਧੀ ਹਿਰਦੇ ਵਿੱਚ ਹੀ ਉਤਰਦੀ ਜਾਂਦੀ ਹੈ। ਬਚਨਾਂ ਨੂੰ ਯਾਦ ਰੱਖਣ ਤੇ ਧਾਰਨ ਲਈ ਕੋਈ ਉਚੇਚ ਜਾਂ ਯਤਨ ਨਹੀਂ ਕਰਨਾ ਪੈਂਦਾ। ਉਦਾਹਰਣ ਵਜੋਂ: ਏਕ ਜੋਤਿ ਦੋਇ ਮੂਰਤੀ, ਅੰਮ੍ਰਿਤਸਰ ਸਿਫ਼ਤੀ ਦਾ ਘਰੁ, ਜਗਤ ਜਲੰਦਾ ਰੱਖ ਲੈ, ਆਪੇ ਦਾਤਿ ਕਰੇ ਦਾਤਾਰੁ, ਐਸਾ ਕੰਮ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ, ਇਹ ਜਗ ਵਾੜੀ, ਮੇਰਾ ਪ੍ਰਭ ਮਾਲੀ, ਇਹ ਧਨ ਕਰਤੇ ਕਾ ਖੇਲ ਹੈ ਕਦੇ ਆਵੈ ਕਦੇ ਜਾਇ, ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ, ਮਨ ਤੂੰ ਜੋਤਿ ਸਰੂਪ ਹੈ, ਆਪਣਾ ਮੂਲ ਪਛਾਣ, ਮਨਮੁਖ ਝੂਠੋ ਝੂਠ ਕਮਾਵੈ, ਗੁਰਬਾਣੀ ਇਸ ਜਗਿ ਮਹਿ ਚਾਨਣੁ, ਇਕਾ ਬਾਣੀ, ਇਕ ਗੁਰੁ, ਇਕੋ ਸਬਦੁ ਵੀਚਾਰੁ, ਐਸੀਆਂ ਤੁਕਾਂ ਹਨ ਜੋ ਬਿਨਾਂ ਤਰੱਦਦ ਦੇ ਮੂੰਹ ਚੜ੍ਹ ਜਾਂਦੀਆਂ ਹਨ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਗੁਰੂ ਅਮਰਦਾਸ ਜੀ ਗੁਣਾਂ ਦੀ ਗੁਥਲੀ ਸਨ ਉਨ੍ਹਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ।

**9465216530**

----- 0 -----

.. ਪਹੋਂ ਸਥਾਪਨਾ
.. ਸ ਉਤੇ
ਵਿਸ਼ੇਸ਼)

# ਖਾਲਸਾਈ ਜਾਹੋ ਜਲਾਲ ਦਾ ਸਿਰਜਣਾਤਮਕ ਸੋਮਾ:
# ਸ੍ਰੀ ਆਨੰਦਪੁਰ ਸਾਹਿਬ

*ਪ੍ਰੋ. ਕਿਰਪਾਲ ਸਿੰਘ ਬਡੂੰਗਰ, ਸਾਬਕਾ ਪ੍ਰਧਾਨ ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ।*

ਜਿਥੇ ਸਿੱਖੀ ਦਾ ਸੋਮਾ 'ਹਰਿਮੰਦਰ ਸਾਹਿਬ' ਅਤੇ ਸਿੱਖੀ ਦਾ ਧੁਰਾ 'ਗੋਇੰਦਵਾਲ ਸਾਹਿਬ' ਨੂੰ ਮੰਨਿਆ ਜਾਂਦਾ ਹੈ, ਉਥੇ ਖਾਲਸੇ ਦੀ ਸਾਜਣਾ ਦਾ ਸਿਹਰਾ ਆਨੰਦਪੁਰ ਸਾਹਿਬ ਦੀ ਪਾਵਨ ਧਰਤੀ ਦੇ ਸਿਰ ਬੱਝਦਾ ਹੈ। ਆਨੰਦਪੁਰ ਸਾਹਿਬ ਦੀ ਧਰਤੀ ਗੁਰੂ ਸਾਹਿਬਾ ਦੁਆਰਾ ਰੂਹਾਨੀਅਤ ਅਤੇ ਇਨਸਾਨੀਅਤ (ਭਗਤੀ ਤੇ ਸ਼ਕਤੀ) ਦੇ ਖਜ਼ਾਨਿਆਂ ਨੂੰ ਵੰਡਦਿਆਂ ਵੇਖਣ ਦੀ ਚਸ਼ਮਦੀਦ ਗਵਾਹ ਹੈ। ਸੰਨ੍ਹ 1665 ਈ. "ਚੱਕ ਨਾਨਕੀ" ਦੇ ਨਾਂ 'ਤੇ ਗੁਰੂ ਤੇਗ ਬਹਾਦਰ ਜੀ ਨੇ ਇਸਦੀ ਨੀਂਹ ਰੱਖੀ ਅਤੇ ਮੁੜ ਚੋਵੀ ਵਰ੍ਹਿਆਂ ਬਾਅਦ ਵਕਤ ਦੀ ਨਜ਼ਾਕਤ ਅਤੇ ਲੋੜ ਮੁਤਾਬਿਕ ਵਿਸ਼ਤਾਰ ਕਰਦਿਆਂ ਸੰਨ੍ਹ 1689 ਈ. ਵਿਚ "ਆਨੰਦ ਸਾਹਿਬ ਦੀਆਂ ਚਹੁੰ ਪਉੜੀਆਂ ਪੜ੍ਹ ਭਾਈ ਚਉਪਤਿ ਰਾਏ (ਭਾਈ ਚੌਪਾ ਸਿੰਘ)" ਵੱਲੋਂ ਅਰਦਾਸ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦਪੁਰ ਸਾਹਿਬ ਦੀ ਨੀਂਹ ਰੱਖੀ। ਗੁਰੂ ਨਾਨਕ ਦੇਵ ਜੀ ਨੇ " ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥" (1412) ਜਿਸ ਸਿੱਖੀ ਦਾ ਬੀਜ ਬੀਜਿਆ ਸੀ, ਉਸ ਸਿੱਖੀ ਦੇ ਨਿਕਾਸ ਤੋਂ ਲੈ ਕੇ ਵਿਕਾਸ ਅਤੇ ਵਿਗਾਸ ਨੂੰ ਅੱਖੀਂ ਤੱਕਣ ਦੇ ਇਸ ਧਰਤ ਕੋਲ ਪੁਖ਼ਤਾ ਸਬੂਤ ਹਨ। ਸਿੱਖ ਧਰਮ ਅਤੇ ਸਿੱਖ ਫਲਸਫਾ ਜਿੰਨ੍ਹਾਂ ਥੰਮਾਂ, ਕਿਰਤ ਕਰਨਾ, ਵੰਡ ਛੱਕਣਾ, ਨਾਮ ਜਪਣਾ, ਸੇਵਾ, ਸਿਮਰਨ, ਪਰਉਪਕਾਰ, ਭਗਤੀ ਤੇ ਸ਼ਕਤੀ, ਕੁਰਬਾਨੀ ਅਤੇ ਸ਼ਹੀਦੀ ਉੱਤੇ ਖੜ੍ਹਾ ਹੈ - ਇਸ ਧਰਤੀ ਨੇ ਉਸ ਅਧਿਆਤਮ ਦੇ ਫਲਸਫੇ ਨੂੰ ਜੀਵਨ ਵਿਵਹਾਰ ਦਾ ਅੰਗ ਬਣਦਿਆਂ ਤੱਕਿਆ ਹੈ।

ਗੁਰਮਤਿ ਸਿਧਾਂਤ ਦੀ ਵਿਚਾਰਧਾਰਾ ਕਥਨੀ ਅਤੇ ਕਰਨੀ, ਆਤਮ ਅਤੇ ਪਰਮਾਤਮ ਦਾ ਅਦਭੁੱਤ ਸੁਮੇਲ ਹੈ। ਇਹ ਇਕ ਅਜਿਹਾ ਧਰਮ, ਅਰਥ, ਨਾਮ, ਮੋਖ ਦਾ ਮੁਕੰਮਲ ਇਨਕਲਾਬ ਦਾ ਮੁਕੰਮਲ ਜੀਵਨ-ਦਰਸ਼ਨ ਹੈ ਜੋ ਮਨੁੱਖ ਨੂੰ ਜੀਵਨ-ਜਾਚ ਦਾ ਹਿੱਸਾ ਬਣਕੇ ਸਦੀਵੀ ਸੋਚ ਦੀ ਪ੍ਰਾਪਤੀ ਦੇ ਮਾਰਗ ਉੱਤੇ ਤੋਰਦਾ ਹੈ। ਇਸ ਧਰਤੀ ਨੇ "ਬਾਂਹਿ ਜਿਨ੍ਹਾਂ ਦੀ ਪਕੜਿਏ ਸਿਰ ਦੀਜੈ ਬਾਂਹਿ ਨਾ ਛੋੜੀਏ' ਅਤੇ "ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥" (579) ਨੂੰ ਜਿਊ ਕੇ ਵਿਖਾਇਆ। ਸੰਨ੍ਹ 1675 ਈ. ਵਿਚ ਕਸ਼ਮੀਰ ਤੋਂ ਪੰਡਿਤ ਕਿਰਪਾ ਰਾਮ ਆਪਣੇ ਨਾਲ ਸੋਲ੍ਹਾਂ ਬ੍ਰਾਹਮਣਾਂ ਦੇ ਨਾਲ ਗੁਰੂ ਸਾਹਿਬ ਦੇ ਦਰਬਾਰ ਵਿਚ ਹਿੰਦੂ ਧਰਮ ਦੀ ਰਖਿਆ ਦੀ ਅਰਜ ਲੈ ਕੇ ਇਸੇ ਆਨੰਦਪੁਰ ਦੀ ਧਰਤ ਉੱਤੇ ਪਹੁੰਚੇ ਸਨ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਦਰਬਾਰ ਵਿਚ "ਤਿਲਕ ਜਨੇਊ ਕੀ ਰਾਖੀ" ਲਈ ਆਪਾ ਕੁਰਬਾਨ ਕਰਨ ਦਾ ਨਿਰਣਾ ਤਾਂ ਸ੍ਹੈ ਨਾਲ ਲੈ ਹੀ ਲਿਆ ਗਿਆ ਸੀ ਪਰ ਖੇਡਣ ਮਲ੍ਹਣ ਦੀ ਉਮਰ ਵਿਚ ਪਿਤਾ ਨੂੰ ਓਸ ਰਾਹ ਤੋਰ ਰਿਹਾ ਬਾਲ ਗੁਰੂ ਗੋਬਿੰਦ ਰਾਏ ਇਸ ਧਰਤੀ ਨੇ ਆਪਣੀ ਅੱਖੀਂ ਡਿੱਠਾ ਸੀ। "ਭੈ ਕਾਹੂ ਕੋ ਦੇਤ ਨਹਿ, ਨਹਿ ਭੈ ਮਾਨਤ ਆਨ" ਦੇ ਰਚੈਤਾ ਨੌਵੇਂ ਪਾਤਸ਼ਾਹ ਆਪਣੇ ਕਹੈ ਸ਼ਬਦਾਂ ਨੂੰ ਸੋਚ ਵਿਚ ਸਾਕਾਰ ਕਰ ਰਹੇ ਸਨ, "ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥" (ਬਚਿਤ੍ਰ ਨਾਟਕ ਭਾਗ ਪੰਜਵਾਂ ਨਰਾਜ ਛੰਦ)

ਇਸ ਧਰਤ ਦੀ ਤਵਾਰੀਖ਼ ਗਵਾਹ ਹੈ ਕਿ ਗੁਰਬਾਣੀ ਅਤੇ ਕੁਰਬਾਨੀ, ਮੀਰੀ ਅਤੇ ਪੀਰੀ, ਸੰਤ ਅਤੇ ਸਿਪਾਹੀ, ਕਲਮ ਅਤੇ ਹਥਿਆਰ, ਜੁਝਾਰੂ ਯੋਧੇ ਅਤੇ ਜੀਵੜੇ ਕਵੀ ਇਕੋ ਵੇਲੇ ਗੁਰੂ ਦਰਬਾਰ ਦਾ ਸ਼ਿੰਗਾਰ ਬਣੇ ਹਨ। ਇਕ ਪਾਸੇ ਸਾਹਿਬੇ-ਕਮਾਲ ਗੁਰੂ ਗੋਬਿੰਦ ਸਿੰਘ ਦੁਸ਼ਮਣਾਂ ਨੂੰ ਭਾਜੜਾਂ ਪਾ ਕੇ ਫ਼ਤਹਿ ਦਾ ਨਗਾਰਾ ਵਜਾ ਰਹੇ ਹੁੰਦਿਆਂ ਅਤੇ ਦੂਜੇ ਪਾਸੇ ਸਰਸਾ ਕੰਢੇ ਬੈਠ ਸ਼ਾਮ ਢਲਦਿਆਂ ਸਿੰਘਾਂ ਦੇ ਨਾਲ ਰਹਿਰਾਸ ਵਿਚ ਲੀਨ ਹੁੰਦਿਆਂ, ਆਨੰਦਪੁਰ ਦੀ ਧਰਤ ਨੇ ਮਨੁੱਖ ਨੂੰ ਪਰਮ-ਮਨੁੱਖ ਵਿਚ ਰੂਪਾਂਤਰਿਤ (Transform) ਹੁੰਦਿਆਂ ਅੱਖੀਂ ਤੱਕਿਆ। ਜਦੋਂ 30 ਮਾਰਚ 1699 ਈ. ਦੀ ਵਿਸਾਖੀ

ਨੂੰ ਵਿਸ਼ਾਲ ਇਕੱਠ ਨੂੰ ਸੰਬੋਧਿਤ ਹੁੰਦਿਆ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਪੰਜ ਸੀਸ ਮੰਗੇ ਤਾਂ ਸੀਸ ਭੇਟ ਕਰਨ ਵਾਲੇ "ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥" (558) ਅਨੁਸਾਰ ਪੰਜਾਂ ਪਿਆਰਿਆਂ ਦੇ ਨਾਲ ਹੀ ਖ਼ਾਲਸਾ ਪੰਥ ਦੀ ਸਾਜਨਾ ਦੀ ਕ੍ਰਾਂਤੀਕਾਰੀ ਨੀਂਹ ਰੱਖੀ ਗਈ। ਧਰਮ, ਜਾਤ, ਪਾਤ, ਪ੍ਰਾਂਤ ਹਰ ਵਖਰੇਵਾਂ ਰੱਦ ਕਰਦਿਆਂ ਸਿਰਫ਼ ਤੇ ਸਿਰਫ਼ ਸੱਚ ਨੂੰ ਸਮਰਪਿਤ ਅਜਿਹੀ ਨਿਰੋਲ ਖਾਲਸ "ਵਾਹਿਗੁਰੂ ਜੀ ਕਾ ਖਾਲਸਾ। ਵਾਹਿਗੁਰੂ ਜੀ ਕੀ ਫਤਹਿ॥" ਅਜਿਤ ਕੌਮ ਦੀ ਬੁਨਿਆਦ ਰੱਖੀ ਗਈ ਜਿਹੜੀ ਸਮੇਂ ਦੀ ਜ਼ਾਬਰ ਅਤੇ ਜਾਲਮ ਹਕੂਮਤ ਦੇ ਵਿਰੋਧ ਵਿਚ ਸਦੀਵੀ ਲੋਕ-ਮੁਹਾਜ਼ ਦਾ ਅੰਗ ਬਣ ਗਈ। ਚਿੜੀਆਂ ਤੋਂ ਬਾਜ ਦਾ ਮੁਕਾਬਲਾ ਕਰਵਾਉਣ ਵਾਲੇ ਸਮਰੱਥਾਵਾਨ ਗੁਰੂ ਸਾਹਿਬਾ ਦੇ ਇਨ੍ਹਾਂ ਬੋਲਾਂ ਨੂੰ ਸੱਚ ਹੁੰਦਿਆਂ ਵੇਖਿਆ:

ਸਵਾ ਲਾਖ ਸੇ ਏਕ ਲੜਾਊਂ।
ਤਬੈ ਗੋਬਿੰਦ ਸਿੰਘ ਨਾਮ ਕਹਾਊਂ।

ਇਸ ਧਰਤ ਨੇ ਹਰ ਰੰਗ ਤੱਕਿਆ। ਗੁਰੂ ਕੇ ਮਹਿਲਾ ਵਿਚ ਖੁਸ਼ੀਆਂ ਦੇ ਕਾਰਜ ਹੁੰਦੇ ਵੀ ਡਿੱਠੇ ਅਤੇ ਭਾਈ ਜੈਤਾ ਦੁਆਰਾ ਚਾਂਦਨੀ ਚੌਂਕ ਤੋਂ ਗੁਰੂ ਤੇਗ਼ ਬਹਾਦਰ ਜੀ ਦਾ ਸੀਸ ਸਮੇਂ ਦੀ ਹਕੂਮਤ ਦੀ ਨਜ਼ਰ ਤੋਂ ਬਚਾ ਕੇ ਮਾਤਾ ਗੁਜਰੀ ਦੀ ਹਾਜਰੀ ਵਿਚ ਗੁਰੂ ਗੋਬਿੰਦ ਰਾਏ ਦੀ ਨਜ਼ਰ ਕਰਦਿਆਂ ਵੀ ਤੱਕਿਆ - "ਰੰਘਰੇਟਾ ਗੁਰੂ ਕਾ ਬੇਟਾ" ਦਾ ਉੱਤਮ ਸਨਮਾਨ ਪਾਉਂਦਿਆਂ ਵੀ ਵੇਖਿਆ। ਸਹਿਜ ਅਤੇ ਠਰ੍ਹਮੇ ਦੇ ਨਾਲ ਗੌਰਵ, ਅਣਖ ਅਤੇ ਉਦਾਸੀ ਨੂੰ ਸਦੀਵੀ ਸੰਘਰਸ਼ ਦੇ ਰਾਹ ਤੋਰਨ ਲਈ ਸ਼ਸਤਰ, ਸ਼ਾਸਤਰ ਅਤੇ ਇਨ੍ਹਾਂ ਦੀ ਸਿੱਖਿਆ ਹੀ ਇਕੋ ਇਕ ਰਾਹ ਹੈ - ਉਸ ਉਮਰ ਵਿਚ ਵੀ ਜਜ਼ਬਾਤ ਨੂੰ ਜ਼ਾਬਤੇ ਵਿਚ ਰੱਖਣ ਦਾ ਅਨੁਸ਼ਾਸਿਤ ਰਾਹ ਗੁਰੂ ਸਾਹਿਬ ਸਿਖਾ ਰਹੇ ਸਨ।

ਇਕ ਕਰਾਮਾਤ ਚਾਂਦਨੀ ਚੌਂਕ ਵਿਚ ਹਿੰਦੁਸਤਾਨੀਆਂ ਦੀਆਂ ਗਰਦਨਾਂ ਉੱਤੇ ਨਿਤ ਚਲਦੀ ਜਬਰ ਜ਼ੁਲਮ ਦੀ ਤਲਵਾਰ ਅੱਗੇ ਕਿਸੇ ਦੇ ਧਰਮ ਦੀ ਰੱਖਿਆ ਲਈ ਆਪਣੀ ਗਰਦਨ ਉੱਤੇ ਝੱਲਕੇ ਸਦਾ ਸਦਾ ਲਈ ਹਿੰਦੂਸਤਾਨੀਆਂ ਦੀ ਗਰਦਨ ਬਚਾ ਲਈ। ਇਹ ਕਰਾਮਾਤ ਜ਼ੁਲਮ ਅਤੇ ਜਾਲਮ ਅੱਗੇ ਆਪ ਡਟੇ ਗੁਰੂ ਤੇਗ਼ ਬਹਾਦਰ ਸਾਹਿਬ ਵਿਖਾ ਰਹੇ ਸਨ ਅਤੇ ਦੂਸਰੀ ਕਰਾਮਾਤ ਆਨੰਦਪੁਰ ਦੀ ਧਰਤੀ ਉੱਤੇ ਗੁਰੂ ਗੋਬਿੰਦ ਸਿੰਘ ਦੀ ਤਲਵਾਰ ਨੇ ਆਤਮਕ ਤੌਰ ਉੱਤੇ ਡਰਿਆਂ ਅਤੇ ਮਰਿਆਂ ਹੋਇਆਂ ਵਿਚ ਅੰਮ੍ਰਿਤ ਦੀ ਦਾਤਿ ਬਖਸ਼ਕੇ ਇਕ ਨਵੇਂ ਅਤੇ ਅਲੌਕਿਕ ਰੂਹ ਫੂਕ ਕੇ ਵਿਖਾ ਦਿੱਤੀ। ਜ਼ੁਲਮ ਨਾਲ ਟੱਕਰ ਲੈਣ ਲਈ ਤਕੜੀ ਫੌਜ ਦੀ ਲੋੜ ਨੂੰ ਭਾਂਪਦਿਆਂ ਗੁਰੂ ਗੋਬਿੰਦ ਸਿੰਘ ਜੀ ਨੇ ਚੰਗੇ ਘੋੜੇ, ਚੰਗੇ ਸ਼ਸਤਰ ਅਤੇ ਚੰਗੀਆਂ ਪੁਸਤਕਾਂ ਦੀ ਭੇਟ ਲੈ ਕੇ ਆਉਣ ਲਈ ਹੁਕਮ ਕੀਤਾ। ਸਮੇਂ ਦੀ ਹਕੂਮਤ ਨੂੰ ਵੰਗਾਰਦਾ "ਰਣਜੀਤ ਨਗਾਰਾ" ਝੂਲਦੇ "ਨਿਸ਼ਾਨ ਸਾਹਿਬ" ਆਨੰਦਪੁਰ ਸਾਹਿਬ ਦੀ ਧਰਤ ਉੱਤੇ ਸਤ ਕਿਲ੍ਹਿਆਂ ਦੀ ਸਥਾਪਨਾ

ਕਿਲ੍ਹਾ ਕੇਸਗੜ੍ਹ ਸਾਹਿਬ, ਲੋਹਗੜ੍ਹ ਸਾਹਿਬ, ਹੋਲਗੜ੍ਹ ਸਾਹਿਬ, ਅਹਮਿਗੜ੍ਹ ਸਾਹਿਬ, ਆਨੰਦਗੜ੍ਹ ਸਾਹਿਬ, ਫ਼ਤਹਿਗੜ੍ਹ ਸਾਹਿਬ, ਤਾਰਾਗੜ੍ਹ ਸਾਹਿਬ

ਦਰਅਸਲ ਇਹ ਸਭ ਕੁਝ ਇਸ ਸੰਘਰਸ਼ ਦੇ ਰਾਹ ਤੁਰਦੀ ਖੁਦਮੁਖ਼ਤਿਆਰ ਕੌਮ ਦੀ ਇਕ ਜਿਉਂਦੀ ਜਾਗਦੀ ਮਿਸਾਲ ਹੈ।

ਗਊ ਦੀ ਸਹੁੰ ਚੁੱਕ ਕੇ ਕੌਲ ਤੋੜਦੇ ਪਹਾੜੀ ਰਾਜਿਆਂ ਅਤੇ ਕੁਰਾਨ ਦੀ ਕਸਮ ਤੋਂ ਮੁਕਰਦੇ ਮੁਗਲਾਂ ਨੂੰ ਇਤਿਹਾਸ ਨੇ ਵਾਪਰਦਾ ਵੇਖਿਆ। ਭਾਈ ਮਨੀ ਸਿੰਘ ਜੀ ਕਥਾਕਾਰ ਇਸ ਧਰਤੀ ਉੱਤੇ ਗੁਰਬਾਣੀ ਦੀ ਵਿਆਖਿਆ ਨਾਲ ਲੋਕਾਂ ਨੂੰ ਚਿੰਤਨ ਨਾਲ ਜੋੜ ਰਹੇ ਸਨ ਅਤੇ ਸ਼ਸਤਰ ਵਿਦਿਆ ਦੇ ਗਿਆਤਾ ਭਾਈ ਜੀਵਨ ਸਿੰਘ, ਭਾਈ ਉਦੈ ਸਿੰਘ ਅਤੇ ਭਾਈ ਬਚਿੱਤਰ ਸਿੰਘ ਦੀ ਅਗਵਾਈ ਵਿਚ ਜੰਗਜੂ ਵਿਦਿਆ ਦਿੱਤੀ ਜਾ ਰਹੀ ਸੀ। ਅਨੰਦਪੁਰ ਸਾਹਿਬ ਹੁਣ ਮੁਕੰਮਲ ਰੂਪ ਵਿਚ ਸ਼ਸ਼ਤਰ ਅਤੇ ਸ਼ਾਸ਼ਤਰ ਵਿਦਿਆ ਦਾ ਕੇਂਦਰ ਬਣਦਿਆਂ ਸੰਸਾਰ ਨੇ ਤੱਕਿਆ। ਲੋਕਾਂ ਨੂੰ ਹੋਲੀ ਮਨਾਉਂਦਿਆਂ ਖਰਮਸਤੀਆਂ ਦੇ ਪੱਧਰ ਤੋਂ ਡਿਗਦਿਆਂ ਤੱਕਿਆਂ ਤਾਂ ਸਾਹਿਬੇ-ਕਮਾਲ ਨੇ ਆਪਣੇ ਸਿੱਖਾਂ ਨੂੰ 1700 ਈ: ਵਿਚ 'ਹੋਲਾ ਮਹੱਲਾ" ਬਖਸ਼ ਦਿੱਤਾ। ਖੁਸ਼ੀਆਂ ਅਤੇ ਖੇੜਿਆਂ ਦੇ ਇਸ ਮੌਸਮੀ ਤਿਓਹਾਰ ਦੀ ਨੁਹਾਰ ਬਦਲ ਕੇ ਰੱਖ ਦਿੱਤੀ। 'ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ' ਵਿਚੋਂ ਉਪਜੇ ਖ਼ਾਲਸਾ ਨੂੰ ਦੋ ਧਿਰਾਂ ਵਿਚ ਵੰਡ ਕੇ ਨਕਲੀ ਯੁੱਧ, ਤੀਰ ਅੰਦਾਜ਼ੀ, ਨੇਜ਼ਾਬਾਜੀ, ਗਤਕਾਬਾਜ਼ੀ, ਘੋੜ ਸਵਾਰੀ ਅਤੇ ਹਰ ਉਹ ਖੇਡ ਖੇਡੀ ਜਾਂਦੀ, ਅਭਿਆਸ ਹੁੰਦਾ ਜਿਹਦੀ ਆਉਣ ਵਾਲੇ ਸਮੇਂ

ਵਿਚ ਜ਼ਰੂਰਤ ਸੀ ਅਤੇ ਸ਼ਾਮ ਢਲਦਿਆਂ ਢਲਦਿਆਂ ਜਿੱਤ ਦੇ ਜਸ਼ਨ ਅਤੇ ਗੁਲਾਬਾਂ ਦੀ ਸੁਗੰਧ ਨਾਲ 'ਬੋਲੇ ਸੋ ਨਿਹਾਲ – ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਦੀ ਗੂੰਜ ਨਾਲ ਹੋਲਾ ਮਹੱਲਾ ਦਾ ਸਮਾਪਨ ਹੁੰਦਾ। ਇਹ ਪਰੰਪਰਾ ਅੱਜ ਵੀ ਇਸੇ ਰੂਪ ਵਿਚ ਮਨਾਈ ਜਾਂਦੀ ਹੈ। ਦਰਅਸਲ ਦੂਰ ਦ੍ਰਿਸ਼ਟੀਵਾਨ ਗੁਰੂ ਗੋਬਿੰਦ ਸਿੰਘ ਜੀ ਆਪਣੇ ਖ਼ਾਲਸਾ ਨੂੰ ਆਤਮਕ, ਸਰੀਰਕ ਅਤੇ ਮਾਨਸਿਕ ਤਿੰਨਾਂ ਹੀ ਪੱਖਾਂ ਤੋਂ ਉੱਚਾ ਸੁੱਚਾ, ਸਾਲਮਸਬੂਤਾ ਅਤੇ ਮਜ਼ਬੂਤ ਵੇਖਣਾ ਲੋਚਦੇ ਸਨ ਅਤੇ ਆਨੰਦਪੁਰ ਦੀ ਧਰਤ ਉੱਤੇ ਮੈਦਾਨ ਵਿਚ ਨਿਤਰਦਾ ਖ਼ਾਲਸਾ ਇਸੇ ਗੱਲ ਦੀ ਸ਼ਾਹਦੀ ਭਰਦਾ ਹੈ।

ਆਨੰਦਪੁਰ ਦੀ ਧਰਤ ਉੱਤੇ ਪੰਜ ਪਿਆਰਿਆਂ ਦੀ ਚੋਣ ਅਤੇ ਪੰਥ ਖ਼ਾਲਸਾ ਦੀ ਸਾਜਨਾ ਕਰਦਿਆਂ ਗੁਰੂ ਸਾਹਿਬ ਨੇ 'ਆਪੇ ਗੁਰ ਚੇਲਾ ਹੈ ਆਪੇ' ਦੀ ਨਿਵੇਕਲੀ ਸੋਚ ਦਿੰਦਿਆ ਖਾਲਸਾ ਨੂੰ ਆਪਣਾ ਰੂਪ ਆਖਦਿਆਂ ਕਿਹਾ:

ਖਾਲਸਾ ਮੇਰੋ ਰੂਪ ਹੈ ਖਾਸ।
ਖਾਲਸੇ ਮੈ ਹੌਂ ਕਰੋਂ ਨਿਵਾਸ।
ਖਾਲਸਾ ਮੇਰੋ ਮੁਖ ਹੈ ਅੰਗਾ।
ਖਾਲਸੇ ਮੈ ਹੌਂ ਸਦ ਹੀ ਸੰਗਾ।

ਖ਼ਾਲਸੇ ਦੇ ਸੁਭਾਓ ਵਿਚ ਗਰੀਬ਼ ਦੀ ਰੱਖਿਆ, ਇਨਸਾਫ਼ ਲਈ ਲੜਾਈ, ਜ਼ੁਲਮ ਦੀ ਖਿਲਾਫ਼ਤ ਅਤੇ ਸੱਚ ਉੱਤੇ ਪਹਿਰਾ ਅਤੇ ਪਰਉਪਕਾਰ "ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ॥" (969) ਜਿਹੇ ਗੁਣ ਸ਼ਾਮਿਲ ਕਰਦਿਆਂ ਗੁਰੂ ਸਾਹਿਬ ਨੇ ਆਪਣੇ ਪਿਆਰੇ ਖ਼ਾਲਸਾ ਨੂੰ ਵਿਲੱਖਣ ਪਹਿਚਾਣ ਬਖਸ਼ਦਿਆਂ ਕਿਹਾ:

ਜਬ ਲਗ ਖਾਲਸਾ ਰਹੇ ਨਿਆਰਾ,
ਤਬ ਲਗ ਤੇਜ ਦੀਓ ਮੈ ਸਾਰਾ।
ਜਬ ਇਹ ਗਹੈ ਬਿਪਰਨ ਕੀ ਰੀਤ,
ਮੈ ਨਾ ਕਰੋ ਇਨ ਕੀ ਪਰਤੀਤ।

ਇਹ ਤਾਂ "ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥" (1412) ਤਥਾ "ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥ ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ ॥" (1096) ਦਾ ਖੰਨਿਓ ਤਿਖੀ ਅਤੇ ਵਾਲੋਂ ਨਿੱਕੀ ਵਾਲਾ ਬਿਖਮ ਪੈਂਡਾ ਸੀ ਜੋ ਗੁਰੂ ਕੇ ਸਿੱਖਾਂ ਨੇ ਖੁਸ਼ੀ ਨਾਲ ਕਬੂਲ ਕੀਤਾ ਅਤੇ ਆਪਣੇ ਜੀਵਨ ਕਾਲ ਵਿਚ ਅਮਲੀ ਰੂਪ ਵਿਚ ਪ੍ਰਗਟ ਕਰਦਿਆਂ ਅਦੁੱਤੀ ਇਤਿਹਾਸ ਰਚਿਆ।

ਸੱਚ ਤਾਂ ਇਹ ਹੈ ਕਿ ਆਨੰਦਪੁਰ ਸਾਹਿਬ ਖਾਲਸੇ ਦੀ ਜਨਮ ਭੋਇ ਵੀ ਸੀ, ਕਥਾ ਅਤੇ ਕੀਰਤਨ ਦਾ ਅਤੁਟ ਪਰਵਾਹ ਅਤੇ ਸਿੱਖ ਫੌਜ ਦੀ ਵੱਡੀ ਛਾਉਣੀ ਵੀ ਪਰ ਇਸੇ ਧਰਤੀ ਉੱਤੇ ਫੌਜੀ ਮਸ਼ਕਾਂ ਦੇ ਨਾਲ ਨਾਲ 52 ਕਵੀ ਫਨਕਾਰ ਅਤੇ ਆਲਿਮ ਫ਼ਾਜਿਲ ਹਸਤੀਆਂ ਵੀ ਕਾਰਜਸ਼ੀਲ ਸਨ। ਇਥੇ ਭਾਈ ਨੰਦ ਲਾਲ ਦਾ 'ਗੰਜਨਾਮਾ' ਫ਼ਿਜ਼ਾ ਵਿਚ ਕਾਵਿਕਤਾ ਦਾ ਰਸ ਘੋਲ ਰਿਹਾ ਸੀ ਅਤੇ ਦੂਜੇ ਪਾਸੇ ਭਾਈ ਬਚਿੱਤਰ ਸਿੰਘ ਦਾ ਹੌਂਸਲਾ ਅਜਮੇਰ ਚੰਦ ਦੇ ਸ਼ਰਾਬੀ ਹਾਥੀ ਦਾ ਮੂੰਹ ਮੋੜ ਕੇ ਦੁਸ਼ਮਨ ਦੇ ਲੋਹਗੜ੍ਹ ਨੂੰ ਫ਼ਤਹਿ ਕਰਨ ਦੇ ਮਨਸੂਬੇ ਨੂੰ ਢਹਿਢੇਰੀ ਕਰ ਰਿਹਾ ਸੀ। ਇਨ੍ਹਾਂ ਹੀ ਜੰਗਾਂ ਵਿਚ ਭਾਈ ਘਨ੍ਹਈਆ ਗੁਰਬਾਣੀ "ਨਾ ਕੋ ਬੈਰੀ ਨਾਹਿ ਬਿਗਾਨਾ   ਸਗਲ ਸੰਗ ਹਮ ਕਉ ਬਣ ਆਈ" ਦੇ ਸੱਚ ਜਿਉਂਦਾ ਬਿਨਾਂ ਕਿਸੇ ਭਿੰਨ-ਭੇਦ ਦੇ ਜਖ਼ਮੀਆਂ ਨੂੰ ਪਾਣੀ ਪਿਲਾਉਂਦਾ, ਮਲ੍ਹਮਪੱਟੀ ਕਰਦਾ ਗੁਰੂ ਦੇ ਸੱਚੇ ਸਿੱਖ ਦਾ ਖਿਤਾਬ ਹਾਸਲ ਕਰਦਾ ਹੈ।

ਆਨੰਦਪੁਰ ਸਾਹਿਬ ਦੀ ਇਸ ਧਰਤੀ ਨੇ ਖ਼ਾਲਸੇ ਦਾ ਜਾਹੋ ਜਲਾਲ ਤੱਕਿਆ ਹੈ। ਨਿੱਕੇ-ਨਿੱਕੇ ਸਾਹਿਬਜ਼ਾਦਿਆਂ ਦਾ ਸ਼ਸਤਰ ਤੇ ਸ਼ਾਸਤਰ ਵਿਦਿਆ ਨਾਲ ਲੈਸ ਹੋ ਕੇ ਜੁਆਨੀ ਵੱਲ ਕਦਮ ਧਰਦਿਆਂ ਵੀ ਤੱਕਿਆ ਅਤੇ ਨੈਤਿਕਤਾ ਤੋਂ ਸੱਖਣੇ ਲੋਕਾਂ ਦਾ ਧਰੋਹ ਕਮਾਉਂਦਾ ਕਿਰਦਾਰ ਵੀ ਸਾਡੇ ਇਤਿਹਾਸ ਦੇ ਕਾਲੇ ਪੰਨਿਆਂ ਵਿਚ ਸ਼ੁਮਾਰ ਹੁੰਦਾ ਹੈ। ਆਨੰਦਪੁਰ ਸਾਹਿਬ ਦੀ ਧਰਤੀ ਤੋਂ ਤੁਰਿਆ ਗੁਰੂ ਪਰਿਵਾਰ ਸਰਸਾ ਨਦੀ ਦੇ ਕੰਢੇ ਖੇਰੂੰ-ਖੇਰੂੰ ਹੁੰਦਾ ਸਮੇਂ ਦੇ ਸਫਿਆ ਤੇ ਸਦੀਵ ਕਾਲ ਲਈ ਉਕਰਿਆ ਗਿਆ। ਸਭ ਕੁਝ ਲੁਟਾ ਕੇ ਵੀ ਸਭ ਕੁਝ ਪਾ ਜਾਣ ਦੀ ਰੀਤ ਗੁਰਮਤਿ ਦਾ ਸੱਚ ਹੈ ਜੋ ਸਤਿਗੁਰਾਂ ਨੇ ਸੰਸਾਰ ਸਾਹਮਣੇ ਪ੍ਰਤੱਖ ਰੂਪ ਵਿਚ ਪ੍ਰਗਟ ਕਰ ਵਿਖਾਇਆ। ਅੱਜ ਵੀ ਇਹ ਧਰਤ ਸਦੀਵੀ ਸੱਚ ਦੀ ਜਿੱਤ ਅਤੇ ਚੜ੍ਹਦੀ ਕਲਾ ਦੀ ਨਿਸ਼ਾਨੀ ਬਣ ਸਮੇਂ ਦੀ ਹਕੂਮਤ ਲਈ ਨਿਸ਼ਾਨਦੇਹੀ ਕਰਦੀ ਹੈ। ਆਓ! ਅਨੰਦਪੁਰੀ ਸੋਚ ਦੇ ਧਾਰਨੀ ਬਣੀਏ ਅਤੇ ਗੁਰੂ ਕੀ ਖੁਸ਼ੀਆਂ ਪ੍ਰਾਪਤ ਕਰੀਏ।

*09915805100*

----- 0 -----

# ਖ਼ਾਲਸੇ ਦੀ ਸਾਜਨਾ-ਇੱਕ ਸਿਰਲੱਥ ਕੌਮ ਦਾ ਨਿਰਮਾਣ

*ਡਾ: ਹਰਚੰਦ ਸਿੰਘ ਸਰਹਿੰਦੀ*

ਗੁਰੂ ਗੋਬਿੰਦ ਸਿੰਘ ਜੀ ਪੰਜਾਬ ਦੇ ਇਤਿਹਾਸ ਦੇ ਸਭ ਤੋਂ ਮਹਾਨ ਅਤੇ ਆਕਰਸ਼ਕ ਵਿਅਕਤੀਆਂ ਵਿਚੋਂ ਪ੍ਰਮੁੱਖ ਮੰਨੇ ਜਾਂਦੇ ਹਨ। ਉਨ੍ਹਾਂ ਨੇ ਸਿਰਫ 42 ਸਾਲਾਂ ਦੇ ਆਪਣੇ ਜੀਵਨ ਕਾਲ (1666-1708 ਈ:) ਦੌਰਾਨ ਉੱਤਰੀ ਭਾਰਤ ਦੀ, ਪੂਰੀ ਦੀ ਪੂਰੀ, ਤਵਾਰੀਖ ਹੀ ਬਦਲ ਕੇ ਰੱਖ ਦਿੱਤੀ।

ਗੁਰੂ ਸਾਹਿਬ ਜੀਵਨ ਭਰ ਪਹਾੜੀ ਰਾਜਿਆਂ ਅਤੇ ਮੁਗਲਾਂ ਨਾਲ ਜੂਝਦੇ ਰਹੇ। ਪਰ ਇਤਿਹਾਸ ਦੱਸਦਾ ਹੈ ਕਿ 1696 ਈ: ਤੋਂ 1699 ਈ: ਦੌਰਾਨ ਗੁਰੂ ਸਾਹਿਬ ਨੂੰ ਨਾ ਮੁਗਲਾਂ ਤੇ ਨਾ ਹੀ ਪਹਾੜੀ ਰਾਜਿਆਂ ਤੋਂ ਕੋਈ ਖਤਰਾ ਰਿਹਾ। ਸੋ, ਇਸ ਅਰਸੇ ਦੌਰਾਨ ਉਨ੍ਹਾਂ ਨੇ ਆਪਣੀ ਯੋਗਤਾ ਅਤੇ ਸ਼ਕਤੀ ਨੂੰ ਪੂਰਨ ਰੂਪ ਵਿੱਚ ਆਪਣੇ ਜੀਵਨ ਦੇ ਅਸਲੀ ਉਦੇਸ਼ ਦੀ ਪੂਰਤੀ ਵੱਲ ਮੋੜਿਆ।

ਗੁਰੂ ਸਾਹਿਬ ਦੇ ਜੀਵਨ ਦਾ ਮੁੱਖ ਮਨੋਰਥ ਇਹ ਸੀ ਕਿ ਲੋਕਾਂ ਨੂੰ ਜ਼ੁਲਮ ਅਤੇ ਬਦੀ ਦੇ ਖਿਲਾਫ਼ ਮੁਕਾਬਲਾ ਕਰਨ ਦੇ ਸਮੱਰਥ ਬਣਾਇਆ ਜਾਵੇ ਅਤੇ ਸਮਾਂ ਆਉਣ 'ਤੇ ਇਨਕਲਾਬ ਦਾ ਝੰਡਾ ਬੁਲੰਦ ਕੀਤਾ ਜਾਵੇ। ਗੁਰੂ ਸਾਹਿਬ ਆਪਣੇ ਜੀਵਨ ਦੇ ਉਦੇਸ਼ ਬਾਰੇ ਆਪਣੀ ਜੀਵਨ-ਕਥਾ 'ਬਚਿਤ੍ਰ ਨਾਟਕ' ਵਿੱਚ ਲਿਖਦੇ ਹਨ ਕਿ ਉਨ੍ਹਾਂ ਦੇ ਜੀਵਨ ਦਾ ਮਿਸ਼ਨ ਅਤਿਆਚਾਰੀ ਲੋਕਾਂ ਦਾ ਨਾਸ਼ ਕਰਨਾ ਅਤੇ ਧਰਮ ਦਾ ਪ੍ਰਚਾਰ ਕਰਨਾ ਹੈ-'ਦੁਸਟ ਦੋਖੀਅਨਿ ਪਕਰਿ ਪਛਾਰੋ॥ ਯਾਹੀ ਕਾਜ ਧਰਾ ਹਮ ਜਨਮੰ॥' ਆਪਣੇ ਇਸ ਮਿਸ਼ਨ ਦੀ ਪੂਰਤੀ ਲਈ ਗੁਰੂ ਸਾਹਿਬ ਨੇ ਸਭ ਤੋਂ ਪਹਿਲਾਂ ਲੋਕਾਂ ਦੀ ਸੋਚ ਵਿੱਚ ਇਨਕਲਾਬ ਲਿਆਂਦਾ। ਲੋਕਾਂ ਦਾ ਹੌਸਲਾ ਸੁਰਜੀਤ ਕਰਨ ਅਤੇ ਉਨ੍ਹਾਂ ਦੀ ਆਤਮਾ ਨੂੰ ਜਗਾਉਣ ਲਈ ਗੁਰੂ ਸਾਹਿਬ ਨੇ ਖੁਦ ਬਾਣੀ ਰਚੀ ਅਤੇ ਆਪਣੇ ਦਰਬਾਰੀ ਕਵੀਆਂ ਪਾਸੋ ਵੀ ਲੋੜੀਂਦੀ ਸਾਹਿਤ ਰਚਨਾ ਕਰਵਾਈ। ਦੂਜਾ, ਲਿਤਾੜੀ ਤੇ ਸਾਹ-ਸਤ ਗੁਆ ਚੁੱਕੀ ਭਾਰਤੀ ਜਨਤਾ ਨੂੰ ਉਨ੍ਹਾਂ ਨੇ ਚੜ੍ਹਦੀ ਕਲਾ ਦਾ ਨਾਅਰਾ ਦਿੱਤਾ ਅਤੇ "ਨਿਸਚੈ ਕਰ ਅਪਨੀ ਜੀਤ ਕਰੋ॥" ਦਾ ਸਬਕ ਕੰਠ ਕਰਵਾਇਆ, ਕਿਉਂਕਿ ਢਹਿੰਦੀ ਕਲਾ ਵਿੱਚ ਜਾ ਰਹੀ ਕੌਮ ਤੋਂ ਕਿਸੇ ਠੋਸ ਪ੍ਰਾਪਤੀ ਦੀ ਆਸ ਨਹੀਂ ਕੀਤੀ ਜਾ ਸਕਦੀ। ਤੀਜਾ, ਲੋਕਾਂ ਨੂੰ ਇਸ ਗੱਲ ਦਾ ਅਹਿਸਾਸ ਕਰਵਾਇਆ ਕਿ ਜਬਰ ਤੇ ਜ਼ੁਲਮ ਬਰਦਾਸ਼ਤ ਕਰਨ ਵਾਲੀਆਂ ਕੌਮਾਂ ਮਰ-ਮਿਟ ਜਾਂਦੀਆਂ ਹਨ। ਇਹ ਵੀ ਦ੍ਰਿੜ੍ਹ ਕਰਵਾਇਆ ਕਿ ਕੌਮਾਂ ਤਲਵਾਰ ਤੇ ਨੇਜ਼ੇ ਦੀ ਸ਼ਕਤੀ ਵਿਚੋਂ ਉਪਜਦੀਆਂ ਹਨ ਅਤੇ ਹਾਲਾਤ ਨਾਲ ਸਮਝੌਤਾ ਕਰਨ ਤੇ ਗੋਡੇ ਟੇਕਣ ਦੀ ਪ੍ਰਬਿਰਤੀ ਵਿੱਚ ਗਰਕ ਹੋ ਜਾਂਦੀਆਂ ਹਨ।

ਇਤਿਹਾਸ ਗਵਾਹ ਹੈ ਕਿ ਗੁਰੂ ਸਾਹਿਬ ਨੇ ਕਿਸੇ ਪੜਾਅ 'ਤੇ ਵੀ ਹਾਲਾਤ ਨਾਲ ਸਮਝੌਤਾ ਨਹੀਂ ਕੀਤਾ, ਕਿਉਂਕਿ ਉਹ ਖੂਬ ਸਮਝਾਂਦੇ ਸਨ ਕਿ 'ਜਿਹੜੇ ਲੋਕ ਹਾਲਾਤ ਨਾਲ ਸਮਝੌਤਾ ਕਰਨ ਦੇ ਇੱਛੁਕ ਰਹਿੰਦੇ ਹਨ, ਉਹ ਕਦੀ ਇਨਕਲਾਬ ਨਹੀਂ ਲਿਆ ਸਕਦੇ'। *ਕਮਾਲ ਅਤਾਤੁਰਕ*।

***ਇਨਕਲਾਬ ਵੱਲ ਵਧਦੇ ਕਦਮ ਅਤੇ ਖਾਲਸੇ ਦੀ ਸਾਜਨਾ:*** ਲੋਕ ਰੋਹ ਦਾ ਤੇਜ਼ ਤੁਫ਼ਾਨ ਪੈਦਾ ਕਰਨ ਉਪਰੰਤ ਹੁਣ ਗੁਰੂ ਸਾਹਿਬ ਦਾ ਅਗਲਾ ਪੈਂਤੜਾ ਸੀ ਇਕ ਸਿਰਲੱਥ ਕੌਮ ਦਾ ਨਿਰਮਾਣ ਕਰਨਾ, ਜੋ ਮੁਗ਼ਲ ਹਕੂਮਤ ਨੂੰ ਸਾਹਮਣਿਓਂ ਲਲਕਾਰ ਸਕੇ। ਉਹ ਆਪਣੇ ਮਿੱਥੇ ਹੋਏ ਨਿਸ਼ਾਨੇ ਦਾ ਜ਼ਿਕਰ ਕਰਦਿਆਂ ਫ਼ਰਮਾਉਂਦੇ ਹਨ ਕਿ "ਚਿੜੀਓਂ ਸੇ ਮੈਂ ਬਾਜ ਤੁੜਾਊਂ॥ ਤਬੀ ਗੋਬਿੰਦ ਸਿੰਘ ਨਾਮ ਕਹਾਊਂ॥" ਪਰ ਇੱਕ ਸ਼ਕਤੀਸ਼ਾਲੀ ਹਕੂਮਤ ਵਿਰੁੱਧ ਇਨਕਲਾਬ ਦਾ ਝੰਡਾ ਬੁਲੰਦ ਕਰਨਾ ਕੋਈ ਆਸਾਨ ਕੰਮ ਨਹੀਂ ਸੀ। ਸੋ, ਅਜਿਹੇ ਅਸੰਭਵ ਕਾਰਜ ਨੂੰ ਸੰਭਵ ਬਣਾਉਣ ਲਈ ਕਿਸੇ ਚਮਤਕਾਰੀ ਢੰਗ ਦੀ ਲੋੜ ਸੀ। ਇਨਕਲਾਬ ਲਿਆਉਣ ਵਾਲੇ ਮਹਾਨ ਪੁਰਖਾਂ ਦੇ ਫੈਸਲੇ ਵਿੱਚ ਆਮ ਸਹਿਮਤੀ ਨਹੀਂ, ਬਲਕਿ ਡੂੰਘੀ ਸੋਚ ਅਤੇ ਦੂਰ-ਅੰਦੇਸ਼ੀ ਹੁੰਦੀ ਹੈ। ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜਿੱਥੇ ਇੱਕ ਆਲ੍ਹਾ ਦਰਜੇ ਦੇ ਦੂਰ-ਅੰਦੇਸ਼

ਸਨ, ਉੱਥੇ ਇੱਕ ਮਹਾਨ ਚਿੰਤਕ ਤੇ ਮਨੋਵਿਗਿਆਨੀ ਵੀ ਸਨ।

ਗੁਰੂ ਸਾਹਿਬ ਦੀ ਮਨੋਵਿਗਿਆਨਕ ਸੂਝ ਨੇਂ ਇੱਕ ਡੂੰਘੀ ਚੁੱਭੀ ਮਾਰੀ ਅਤੇ 'ਸਵਾ ਲੱਖ ਨਾਲ ਇੱਕ ਨੂੰ ਭਿੜਾਉਣ' ਦੇ ਸਮਰੱਥ ਬਣਾਉਣ ਵਾਲੀ ਚਮਤਕਾਰੀ ਵਿਧੀ ਢੂੰਡ ਲਿਆਂਦੀ। ਇਹ ਵਿਧੀ ਸੀ-'ਖੰਡੇ ਦਾ ਪਾਹੁਲ' ਯਾਨੀ ਅੰਮ੍ਰਿਤ ਛਕਾਉਣ ਦਾ ਸਿਧਾਂਤ। ਇਸ ਸਿਧਾਂਤ ਨੂੰ ਧੁਰਾ ਮਿੱਥ ਕੇ ਗੁਰੂ ਸਾਹਿਬ ਨੇ ਖ਼ਾਲਸੇ ਦੀ ਸਾਜਨਾ ਕੀਤੀ। ਤੁਸੀਂ ਵੇਖੋਗੇ ਕਿ ਖ਼ਾਲਸੇ ਦੀ ਸਾਜਨਾ ਦੁਨੀਆਂ ਦਾ ਇਕ ਮਹਾਨ ਇਨਕਲਾਬ ਸੀ, ਜਿਸ ਨੇ ਜੰਗਾਲ ਲੱਗੀ ਭਾਰਤੀ ਕੌਮ ਨੂੰ ਫ਼ੌਲਾਦ ਵਿੱਚ ਬਦਲ ਕੇ ਬੇਹੱਦ ਸ਼ਕਤੀਸ਼ਾਲੀ ਬਣਾ ਦਿੱਤਾ। 315 ਵਰ੍ਹੇ ਪਹਿਲਾਂ ਅਨੰਦਪੁਰ ਸਾਹਿਬ ਦੀ ਸਰਜ਼ਮੀਨ 'ਤੇ ਵਾਪਰੇ ਇਸ ਰਹੱਸਮਈ ਕ੍ਰਿਸ਼ਮੇ ਦੀ ਇੱਕ ਝਲਕ ਪੇਸ਼ ਹੈ:

30 ਮਾਰਚ, 1699 ਨੂੰ ਆਨੰਦਪੁਰ ਸਾਹਿਬ ਵਿਖੇ ਵਿਸਾਖੀ ਵਾਲੇ ਦਿਨ ਗੁਰੂ ਸਾਹਿਬ ਨੇ ਹੱਥ 'ਚ ਨੰਗੀ ਤਲਵਾਰ ਲੈ ਕੇ 80,000 ਦੇ ਵਿਸ਼ਾਲ ਇਕੱਠ ਨੂੰ ਮੁਖ਼ਾਤਿਬ ਹੁੰਦਿਆਂ, ਪੰਜ ਸਿਰਾਂ ਦੀ ਮੰਗ ਕੀਤੀ। ਜਿਨ੍ਹਾਂ ਪੰਜ ਸ਼ਰਧਾਲੂਆਂ ਨੇ ਆਪਣੇ ਸੀਸ ਭੇਟ ਕੀਤੇ, ਉਨ੍ਹਾਂ ਨੂੰ ਗੁਰੂ ਸਾਹਿਬ ਨੇ 'ਪੰਜ ਪਿਆਰੇ' ਦੀ ਸਮੂਹਿਕ ਉਪਾਧੀ ਦਿੱਤੀ। ਗੁਰੂ ਸਾਹਿਬ ਨੇ ਪੰਜ ਪਿਆਰਿਆਂ ਨੂੰ 'ਖੰਡੇ ਦਾ ਪਾਹੁਲ', ਯਾਨੀ ਅੰਮ੍ਰਿਤ ਛਕਾਉਣ ਪਿਛੋਂ 'ਖਾਲਸੇ' ਦਾ ਨਾਂਅ ਦਿੱਤਾ ਅਤੇ ਹਰ ਇੱਕ ਨੂੰ ਆਪਣੇ ਨਾਂਅ ਦੇ ਨਾਲ 'ਸਿੰਘ' ਸ਼ਬਦ ਲਗਾਉਣ ਲਈ ਕਿਹਾ। ਫ਼ਿਰ ਗੁਰੂ ਸਾਹਿਬ ਨੇ ਖੁਦ 'ਪੰਜ ਪਿਆਰਿਆਂ' ਦੇ ਹੱਥੋਂ ਤਿਆਰ ਕੀਤੇ ਗਏ ਅੰਮ੍ਰਿਤ ਦਾ ਸੇਵਨ ਕੀਤਾ ਅਤੇ ਉਹ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਬਣ ਗਏ।

ਸਵਾਲ ਉਠਦਾ ਹੈ ਕਿ ਗੁਰੂ ਸਾਹਿਬ ਨੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਉਪਰੰਤ ਜੋ 'ਖਾਲਸਾ' ਦਾ ਨਾਂਅ ਦਿੱਤਾ, ਉਸ ਦਾ ਕੀ ਭਾਵ ਹੈ? 'ਖਾਲਸਾ' ਦਾ ਮਤਲਬ ਹੈ, ਸ਼ੁੱਧ ਆਜ਼ਾਦ ਹਸਤੀ, ਜੋ ਰਾਜਨੀਤਕ, ਸਮਾਜਿਕ, ਆਰਥਿਕ, ਧਾਰਮਿਕ ਤੇ ਸਭਿਆਚਾਰਕ ਪੱਖੋਂ ਕਿਸੇ ਦੀ ਗੁਲਾਮ ਨਹੀਂ ਹੈ। ਤੇ ਫਿਰ ਇਸ ਆਜ਼ਾਦ ਹਸਤੀ ਨੂੰ ਕਾਇਮ ਰੱਖਣ ਲਈ ਗੁਰੂ ਸਾਹਿਬ ਨੇ ਖਾਲਸੇ ਦੇ ਹੱਥ ਵਿੱਚ ਕਿਰਪਾਨ ਫੜਾਈ।

ਹਾਂ ! ਜਦੋਂ ਗੁਰੂ ਸਾਹਿਬ ਨੇ ਪੰਜ ਪਿਆਰਿਆਂ ਤੋਂ ਖੁਦ ਅੰਮ੍ਰਿਤ ਛਕਿਆ ਤਾਂ ਉਸ ਸਮੇਂ ਗੁਰੂ ਚੇਲਾ ਇਕ ਮਿੱਕ ਹੋ ਗਏ, ਜਾਂ ਕਹਿ ਲਵੋ, ਖਾਲਸਾ ਹਰ ਪੱਖੋਂ ਗੁਰੂ ਹੀ ਬਣ ਗਿਆ। ਇਸ ਤੱਥ 'ਤੇ ਗੁਰੂ ਸਾਹਿਬ ਆਪਣੀ ਅਮਿੱਟ ਛਾਪ ਇਉਂ ਲਗਾਉਂਦੇ ਹਨ-"ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉ ਕਰਉ ਨਿਵਾਸ।" ਗੁਰੂ ਸਾਹਿਬ ਨੇ ਖਾਲਸੇ ਦੀ ਸਥਾਪਨਾ ਨਾਲ ਸਿੱਖ ਸਮਾਜ ਵਿੱਚ ਲੋਕਤੰਤਰੀ ਤੱਤਾਂ (DEMOCRATIC ELEMENTS) ਦਾ ਸੰਚਾਲਣ ਹੋਇਆ। ਖਾਲਸੇ ਦੀ ਸਥਾਪਨਾ ਦੇ ਫਲਸਰੂਪ ਸਿੱਖਾਂ ਵਿੱਚ ਨਵੀਂ ਭਾਵਨਾ ਤੇ ਸ਼ਕਤੀ ਦਾ ਸੰਚਾਰ ਹੋਇਆ। ਦੂਜਾ, ਖਾਲਸੇ ਦਾ ਰੂਪ ਧਾਰਨ ਕਰਨ ਉਪਰੰਤ, ਕਮਜ਼ੋਰ ਤੇ ਕਾਇਰ ਬਣ ਚੁੱਕੇ ਹਿੰਦੂਆਂ ਵਿੱਚ ਦਲੇਰੀ, ਬਹਾਦਰੀ ਅਤੇ ਆਤਮ-ਵਿਸ਼ਵਾਸ ਦੀਆਂ ਭਾਵਨਾਵਾਂ ਪੈਦਾ ਹੋ ਗਈਆਂ। ਇਵੇਂ ਹੀ ਖਾਲਸੇ ਦੀ ਸਥਾਪਨਾ ਨਾਲ ਨੀਵੀਆਂ ਜਾਤੀਆਂ ਦੇ ਲੋਕਾਂ ਦਾ ਉਧਾਰ ਹੋਇਆ। ਇਨ੍ਹਾਂ ਲੋਕਾਂ ਵਿੱਚ ਅਸਾਧਾਰਨ ਜਾਗ੍ਰਤੀ ਅਤੇ ਜੋਸ਼ ਪੈਦਾ ਹੋ ਗਿਆ। ਉਹ ਬਹਾਦਰ ਯੋਧੇ ਅਤੇ ਸੱਚੇ ਦੇਸ਼ ਭਗਤ ਸਾਬਤ ਹੋਏ। ਉਨ੍ਹਾਂ ਨੇ ਮੁਗਲ ਹੁਕਮਰਾਨਾਂ ਨੂੰ ਵੰਗਾਰ ਕੇ ਮਾਰਿਆ ਅਤੇ ਖੁਦ ਹੁਕਮਰਾਨ ਬਣੇ। ਹੁਣ ਉਚੀਆਂ ਜਾਤੀਆਂ ਦੇ ਲੋਕ ਉਨ੍ਹਾਂ ਨੂੰ ਝੁਕ-ਝੁਕ ਕੇ ਸਲਾਮਾਂ ਕਰਨ ਲੱਗੇ। ਸੋ, "ਖਾਲਸੇ ਦੀ ਸਿਰਜਣਾ ਇਤਿਹਾਸ ਦਾ ਇੱਕ ਉੱਤਮ ਫਲਦਾਇਕ ਕਾਰਨਾਮਾ ਸੀ, ਜੋ ਲੋਕਾਂ ਦੇ ਮਨਾਂ ਵਿੱਚ ਕ੍ਰਾਂਤੀਕਾਰੀ ਪਰਿਵਰਤਨ ਲੈ ਆਇਆ,"-ਪ੍ਰੋ: ਹਰਬੰਸ ਸਿੰਘ।

ਖਾਲਸੇ ਦੇ ਜਨਮ ਤੋਂ ਬਾਅਦ ਸਿੱਖ ਧਰਮ ਨੇ ਇੱਕ ਤਿੱਖਾ ਮੋੜ ਕੱਟਿਆ ਅਤੇ ਭਾਰਤ ਦੇ ਇਤਿਹਾਸ ਨੂੰ ਇੱਕ ਨਵੀਂ ਦਿਸ਼ਾ ਪ੍ਰਦਾਨ ਕੀਤੀ। ਇਸ ਘਟਨਾ ਨੇ ਸਿੱਖਾਂ ਵਿੱਚ ਸਵੈਮਾਨਤਾ, ਬੀਰ-ਰਸ, ਚੜ੍ਹਦੀ ਕਲਾ ਅਤੇ ਸੱਚ ਤੇ ਹੱਕ ਦਾ ਜਜ਼ਬਾ ਪੈਦਾ ਕੀਤਾ ਅਤੇ ਉਨ੍ਹਾਂ ਵਿੱਚ ਨਵੀਂ ਚੇਤਨਾ ਭਰ ਕੇ ਨਵ-ਜੀਵਨ ਬਖਸ਼ਿਆ, ਸਹੀ ਜੀਵਨ ਜਾਂਚ ਦੱਸੀ ਅਤੇ ਅਣਖ ਨਾਲ ਜਿਊਣਾ ਤੇ ਮਰਨਾ ਸਿਖਾਇਆ। ਫਿਰ ਜਦੋਂ ਉਸ ਅਗੰਮੜੇ ਮਰਦ ਦਾ ਸਾਜਿਆ-ਨਿਵਾਜ਼ਿਆ ਖਾਲਸਾ

ਬਾਕੀ ਸਫ਼ਾ 24 'ਤੇ

# ਦਸਤਾਰ-ਸਿੱਖੀ ਦੀ ਸ਼ਾਨ

*ਕਰਨੈਲ ਸਿੰਘ ਐਮ.ਏ.*

ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਦਸਤਾਰ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ ਜਿਸ ਦੀ ਸੰਗਿਆ ਪੱਗ ਹੈ। ਵਿਦੇਸ਼ਾਂ ਵਿੱਚ ਖਾਸ ਕਰਕੇ ਯੂਰਪੀ ਦੇਸ਼ਾਂ ਵਿੱਚ ਭਾਰਤੀ ਸਿੱਖ ਦੀ ਪਹਿਲੀ ਪਛਾਣ ਪੱਗ ਤੋਂ ਹੁੰਦੀ ਹੈ। ਸਿੱਖ ਸਿਰ ਦਸਤਾਰ ਨੇ ਅੱਜ ਤੱਕ ਪਹੁੰਚਣ ਲਈ ਇਤਿਹਾਸ ਨੇ ਕਈ ਮੋੜ ਕੱਟੇ ਹਨ। ਅਮਨ ਦੇ ਸਮੇਂ ਵਿੱਚ ਦਸਤਾਰ ਨੇ ਉੱਚ ਦੁਮਾਲੜਾ ਬਣ ਦਿਖਾਉਣਾ ਨਿਹੰਗ ਸਿੰਘਾਂ ਨੇ ਅਪਣਾ ਲਿਆ। ਕਲਫ਼ (ਮਾਇਆ/ਮਾਵਾ) ਲੱਗੀ ਪਗੜੀ ਨੇ ਕੁਝ ਭਾਂਤ ਦੇ ਸ਼ਮਲੇ ਵੀ ਪਿਛਲੀ ਸਦੀ ਦੇ ਅੱਧ ਤੱਕ ਪੇਸ਼ ਕੀਤੇ। ਨਾਮਧਾਰੀ ਦਸਤਾਰ ਵੀ ਦੋ ਨੁੱਕਰੀ ਦਸਤਾਰ ਦਾ ਰੂਪ ਹੈ।

ਮੋਹਨ ਸਿੰਘ ਸਹਿਗਲ ਅਨੁਸਾਰ ਦਸਤਾਰ ਪੁਰਾਤਨ ਸਮੇਂ ਵਿੱਚ ਸਾਰੇ ਹੀ ਸਜਾਉਂਦੇ ਸਨ ਪਰ ਸਿੱਖਾਂ ਨੇ ਇਸ ਨੂੰ ਸਰਦਾਰੀ ਦਾ ਚਿੰਨ੍ਹ ਮੰਨ ਕੇ ਅੱਜ ਤੱਕ ਸਾਂਭਿਆ ਹੋਇਆ ਹੈ। ਦਸਤਾਰ ਸਿੱਖ ਦੀ ਸ਼ਾਨ ਹੀ ਨਹੀਂ ਇਸ ਦੀ ਵਰਤੋਂ ਇੱਕ ਸਿੱਖ ਲਈ ਧਾਰਮਿਕ ਤੌਰ 'ਤੇ ਵੀ ਜ਼ਰੂਰੀ ਹੈ। ਗੁਰਸਿੱਖ ਨੂੰ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਕਕਾਰ ਬਖਸ਼ੇ ਹਨ ਤੇ ਉਨ੍ਹਾਂ ਵਿਚੋਂ ਕੇਸਾਂ ਦੀ ਮਹੱਤਤਾ ਵਿਸ਼ੇਸ਼ ਹੈ। ਅਰਦਾਸ ਵਿੱਚ ਵੀ ਇਨ੍ਹਾਂ ਦੀ ਮਹੱਤਤਾ ਨੂੰ ਦਰਸਾਇਆ ਗਿਆ ਹੈ। ਹਰ ਸਿੱਖ ਰੋਜ਼ਾਨਾ ਦੋਵੇਂ ਵੇਲੇ (ਸਵੇਰੇ, ਸ਼ਾਮ) ਅਰਦਾਸ ਵਿੱਚ ਇਹ ਬੇਨਤੀ ਕਰਦਾ ਹੈ ਕਿ ਹੇ ਅਕਾਲ ਪੁਰਖ ! ਸਿੱਖੀ 'ਕੇਸਾਂ ਸੁਆਸਾਂ ਸੰਗ ਨਿਭੇ ! ਸਿੱਖ ਨੰਗੇ ਸਿਰ ਨਹੀਂ ਰਹਿੰਦਾ, ਘਰ ਵਿੱਚ ਜਾਂ ਸੈਰ ਕਰਨ ਵੇਲੇ ਵੀ ਛੋਟੀ ਦਸਤਾਰ ਸਿਰ 'ਤੇ ਜ਼ਰੂਰ ਰੱਖਦਾ ਹੈ।

ਦਸਤਾਰ ਨਾਲ ਸਿੱਖ ਦੀ ਪਹਿਚਾਨ ਹੈ। ਦਸਤਾਰ ਨੂੰ ਸਿੱਖ ਲਿਬਾਸ ਦਾ ਜ਼ਰੂਰੀ ਅੰਗ ਨਿਰਧਾਰਿਤ ਕੀਤਾ ਗਿਆ ਹੈ। ਸਿੱਖ ਦਸਤਾਰ ਨੂੰ ਇਕੱਲਾ-ਇਕੱਲਾ ਪੇਚ ਕਰਕੇ ਲੜਾਂ ਨੂੰ ਚਿਣ-ਚਿਣ ਕੇ ਬੰਨ੍ਹੇ ਤੇ ਇਕੱਲਾ-ਇਕੱਲਾ ਲੜ ਕਰਕੇ ਉਤਾਰੇ, ਨਾ ਕਿ ਟੋਪੀ ਦੀ ਤਰ੍ਹਾਂ ਉਤਾਰੇ ਅਤੇ ਨਾ ਹੀ ਟੋਪੀ ਦੀ ਤਰ੍ਹਾਂ ਪਹਿਨੇ ਰੱਖੇ। ਕਈ ਨੌਜਵਾਨਾਂ ਨੇ ਕੇਸ ਰੱਖੇ ਹੁੰਦੇ ਹਨ ਪਰ ਉਹ ਪਟਕਾ ਬੰਨ੍ਹਦੇ ਹਨ ਜਾਂ ਟੋਪੀ ਪਾਉਂਦੇ ਹਨ। ਜੇਕਰ ਉਨ੍ਹਾਂ ਨੂੰ ਦਸਤਾਰ ਸਜਾਉਣ ਲਈ ਕਿਹਾ ਜਾਵੇ ਤਾਂ ਉਹ ਕਹਿੰਦੇ ਹਨ ਕਿ ਦਸਤਾਰ ਸਜਾਉਣ ਨਾਲ ਸਿਰ ਦਰਦ ਹੋਣ ਲੱਗ ਜਾਂਦਾ ਹੈ ਜਾ ਦਸਤਾਰ (ਪੱਗ) ਸਜਾਉਣ ਤੇ ਸਮਾਂ ਬਹੁਤ ਲੱਗਦਾ ਹੈ। ਸਾਡੇ ਦੇਸ਼ ਦੀ ਕਈ ਹਾਕੀ ਤੇ ਕ੍ਰਿਕਟ ਖਿਡਾਰੀ ਪਟਕਾ ਬੰਨ੍ਹ ਕੇ ਖੇਡਦੇ ਹਨ ਜਦ ਕਿ ਨਾਮਧਾਰੀ ਹਾਕੀ ਇਲੈਵਨ ਟੀਮ ਦੇ ਖਿਡਾਰੀ ਦਸਤਾਰ ਸਜਾ ਕੇ ਮੈਚ ਖੇਡਦੇ ਹਨ। ਇਹ ਟੀਮ ਵਿਸ਼ਵ ਪ੍ਰਸਿੱਧ ਟੀਮ ਹੈ। ਸਾਰੇ ਖਿਡਾਰੀ ਸਾਬਤ ਸੂਰਤ ਤੇ ਕਛਹਿਰੇ ਪਾ ਕੇ ਪ੍ਰੇਮ ਨਾਲ ਖੇਡਦੇ ਹਨ।

*ਗੁਰਮਤਿ ਮਾਰਤੰਡ ਅਨੁਸਾਰ:*

*ਕੰਘਾਂ ਦੋਨੋਂ ਵਕਤ ਕਰ ਪਾਗ ਚੁਨੈ ਕਰਿ ਬਾਂਧਈ।*
*ਦਾਤਨ ਨੀਤ ਕਰੇਇ ਨ ਦੁਖ ਪਾਵੈ ਲਾਲ ਜੀ।*

ਚੁਣੇ ਬਿਨ੍ਹਾਂ ਦਸਤਾਰ ਰੱਸੀ ਦੀ ਸ਼ਕਲ ਹੋ ਜਾਂਦੀ ਹੈ। ਦੋਹੇ ਦਾ ਭਾਵ ਹੈ ਕਿ ਜੋ ਦੇਸ ਬਿਨਾਂ ਮੈਲ ਅਤੇ ਸਵਾਰ ਕੇ ਰੱਖਦਾ ਹੈ। ਦਸਤਾਰ ਆਦਿ ਪੋਸ਼ਿਸ਼ ਜੋ ਸੁਧਾਰ ਕੇ ਪਹਿਰਦਾ ਹੈ, ਮੂੰਹ-ਦਾਤਨ ਚੁਲੀ ਆਦਿ ਨਾਲ ਨਿਰਮਲ ਰੱਖਦਾ ਹੈ, ਉਹ ਅਨੇਕ ਰੋਗਾਂ ਤੋਂ ਬਚ ਕੇ ਸੁਖੀ ਰਹਿੰਦਾ ਹੈ।

ਦਸਤਾਰ ਸਿੱਖ ਦੀ ਇੱਜ਼ਤ ਤੇ ਅਣਖ ਦੀ ਪ੍ਰਤੀਕ ਹੈ। ਇਹ ਗੱਲ ਆਮ ਸੁਣਨ ਵਿੱਚ ਆਉਂਦੀ ਹੈ। ਕਿ ਦੇਖੀ ! ਪੱਗ ਨੂੰ ਦਾਗ ਨਾ ਲੱਗਣ ਦੇਈਂ ! ਅੱਜ ਨੌਜਵਾਨ ਆਪਣੇ ਅਮੀਰ ਵਿਰਸੇ ਤੋਂ ਅਣਜਾਣ, ਗੁੰਮਰਾਹ ਹੋ ਕੇ ਧੜਾ-ਧੜ ਕੇਸਾਂ ਦੀ ਬੇਅਦਬੀ ਕਰ ਰਹੇ ਹਨ। ਕਈ ਨੌਜਵਾਨਾਂ, ਵਿਅਕਤੀਆਂ ਨੇ ਕੇਸ ਰੱਖੇ ਹੁੰਦੇ ਹਨ, ਦਾੜ੍ਹੀ ਕੱਟੀ ਹੁੰਦੀ ਹੈ ਜਾ ਕਰਲ ਕੀਤੀ ਹੁੰਦੀ ਹੈ ਜਾਂ ਟ੍ਰਿਮ ਕਰਦੇ ਹਨ ਪਰ ਉਹ ਸਿਰ ਤੇ ਦਸਤਾਰ ਸਜਾਉਂਦੇ ਹਨ। ਤਮਾਕੂੰ, ਪਾਨ ਚੱਬਦੇ ਦੇਖੇ ਹਨ, ਦਾੜ੍ਹੀ ਰੱਖੀ ਹੁੰਦੀ ਹੈ ਤੇ ਸਿਰ ਤੇ ਦਸਤਾਰ ਵੀ ਖੂਬਸੂਰਤ ਸਜਾਉਂਦੇ ਹਨ। ਲਾਹਨਤ ਹੈ ਅਜਿਹੀ ਜਵਾਨੀ ਤੇ। ਚੰਗੇ ਭਲੇ ਗੁਰਸਿੱਖ ਪਰਿਵਾਰ ਦੇ ਨੌਜਵਾਨ ਕਾਲਜੀਏਟ ਅਤੇ ਫੈਕਟਰੀਆਂ ਵਿੱਚ ਕੰਮ ਕਰਨ ਵਾਲਿਆਂ ਨੂੰ ਵੇਖ ਕੇ ਹੈਰਾਨ ਹੋਈਦਾ ਹੈ ਕਿ ਐਡਾ ਸੋਹਣਾ ਨੌਜਵਾਨ ਤੇ ਇਹੋ ਜਿਹੇ ਕਾਰੇ ਕਰਦਾ ਹੈ। ਸਿਰ ਉੱਤੇ ਦਸਤਾਰ ਵੇਖੀਦੀ ਹੈ ਤੇ ਹੱਥ ਵਿੱਚ ਸਿਗਰਟ ਜਾਂ ਬੀੜੀ

ਅਵਤਾਰ ਸਿੰਘ ਕੈਥ ਅਨੁਸਾਰ 1977-78 ਈ: ਵਿੱਚ ਇੰਗਲੈਂਡ ਦੇ ਇੱਕ ਸ਼ਹਿਰ ਵੁਲਵਰਹੈਂਪਟਨ ਵਿੱਚ ਸਕੂਲ 'ਚ ਪੜ੍ਹਦੇ ਛੇਵੀਂ ਕਲਾਬ ਦੇ ਇੱਕ ਵਿਦਿਆਰਥੀ ਕੁਲਵਿੰਦਰ ਸਿੰਘ ਨੂੰ ਇਸ ਕਰਕੇ ਸਕੂਲ ਵਿਚੋਂ ਕੱਢ ਦਿੱਤਾ ਗਿਆ ਕਿਉਂਕਿ ਉਹ ਦਸਤਾਰ ਸਜਾ ਕੇ ਸਕੂਲ ਆਇਆ ਸੀ। ਉਸ ਬੱਚੇ ਨੇ ਸਕੂਲ ਤੋਂ ਬਾਹਰ ਆ ਕੇ ਗੱਤੇ ਉਪਰ ਸਕੂਲੋਂ ਕੱਢੇ ਜਾਣ ਦਾ ਸੰਖੇਪ ਵਰਣਨ ਕਰਕੇ ਆਪਣੀ ਛਾਤੀ ਨਾਲ ਲਗਾ ਲਿਆ। ਲੋਕ ਉਸ ਬੱਚੇ ਨੂੰ ਦੇਖਦੇ ਅਤੇ ਪ੍ਰਿੰਸੀਪਲ ਨੂੰ ਬੁਰਾ-ਭਲਾ ਕਹਿਣ ਲੱਗ ਪੈਂਦੇ। ਅਗਲੇ ਦਿਨ ਸਿੱਖਿਆ ਵਿਭਾਗ ਦੇ ਵੱਡੇ ਅਫਸਰ ਨੇ ਸਾਰੀ ਰਾਤ ਠੰਢ ਵਿੱਚ ਠੁਰ-ਠੁਰ ਕਰਦੇ ਕੁਲਵਿੰਦਰ ਸਿੰਘ ਨੂੰ ਉਥੋਂ ਹਟਾਇਆ ਅਤੇ ਉਸ ਨੂੰ ਦਸਤਾਰ ਸਜਾ ਕੇ ਸਕੂਲ ਵਿੱਚ ਆਉਣ ਦੀ ਆਗਿਆ ਦਿੱਤੀ। ਇਸ ਘਟਨਾ ਨੇ ਇੰਗਲੈਂਡ ਵਾਸੀਆਂ ਨੂੰ ਦਰਸਾ ਦਿੱਤਾ ਕਿ ਇੱਕ ਸਿੱਖ ਲਈ ਦਸਤਾਰ ਦੀ ਕਿੰਨੀ ਮਹਾਨਤਾ ਹੈ।

ਧਾਰਮਿਕ ਸਕੂਲਾਂ ਵਿੱਚ ਬੱਚੇ ਛੋਟੀ ਦਸਤਾਰ ਸਜਾ ਕੇ ਸਕੂਲ ਆਉਂਦ ਹਨ। ਚਾਹੀਦਾ ਤਾਂ ਇਹ ਹੈ ਕਿ ਹਰੇਕ ਸਕੂਲ ਵਿੱਚ ਪੜ੍ਹਦੇ ਗੁਰਸਿੱਖ ਬੱਚੇ ਪਟਕੇ ਦੀ ਥਾਂ ਦਸਤਾਰ ਸਜਾ ਕੇ ਆਉਣ। ਵਿਦੇਸ਼ਾਂ ਵਿੱਚ ਕਈ ਵਿਦਿਅਕ ਅਦਾਰਿਆਂ ਵਿੱਚ ਦਸਤਾਰ ਸਜਾ ਕੇ ਆਉਣ ਦੀ ਮਨਾਹੀ ਹੈ। ਇਸ ਲਈ ਪੰਥ ਦੀਆਂ ਸਿਰਮੌਰ ਜਥੇਬੰਦੀਆਂ ਨੂੰ ਇਸ ਸਬੰਧੀ ਆਵਾਜ਼ ਉਠਾ ਕੇ ਦਸਤਾਰ ਦੀ ਮਹਾਨਤਾ ਬਾਰੇ ਜਾਣੂ ਕਰਵਾਉਣਾ ਚਾਹੀਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦ 1699 ਈ: ਦੀ ਵਿਸਾਖੀ ਨੂੰ ਖਾਲਸਾ ਸਾਜਿਆ ਤਾਂ ਉਸ ਨੂੰ ਹਦਾਇਤ ਕੀਤੀ ਕਿ ਆਪਣੇ ਸਿਰ ਤੇ ਕੇਸਾਂ ਦੀ ਸੰਭਾਲ ਕਰਨਾ ਵੀ ਉਨ੍ਹਾਂ ਦਾ ਪਵਿੱਤਰ ਫ਼ਰਜ਼ ਬਣਦਾ ਹੈ ਜੇਕਰ ਸਿਰ ਤੇ ਕੇਸ ਹੋਣਗੇ ਤਾਂ ਹੀ ਅਸੀਂ ਦਸਤਾਰ ਬੰਨ੍ਹ ਸਕਦੇ ਹਾਂ। ਦਸਤਾਰ ਬੰਨ੍ਹਣ ਲਈ ਸਿੱਖ ਵੱਡੀ ਤੋਂ ਵੱਡੀ ਕੁਰਬਾਨੀ ਕਰ ਸਕਦੇ ਹਨ। ਸਿੱਖਾਂ ਲਈ ਕੇਸਾਂ ਤੇ ਦਸਤਾਰ ਦਾ ਆਪਸੀ ਰਿਸ਼ਤਾ ਅਨਿੱਖੜਵਾਂ ਤੇ ਅਟੁੱਟ ਅੰਗ ਹੈ। ਸਿੱਖਾਂ ਲਈ ਦਸਤਾਰ ਦੀ ਵਿਸ਼ੇਸ਼ ਮਹਾਨਤਾ ਹੈ। ਦਸਤਾਰ ਸਿੱਖ ਲਈ ਕੋਈ ਸਾਧਾਰਨ ਚਿੰਨ੍ਹ ਨਹੀਂ ਸਗੋਂ ਸਿੱਖ ਦੀ ਹਸਤੀ ਇਸ ਨਾਲ ਜੁੜੀ ਹੋਈ ਹੈ।

ਗੁਰੂ ਸਾਹਿਬਾਂ ਨੇ ਸਿੱਖਾਂ ਨੂੰ ਕੇਸਾਂ ਅਤੇ ਦਸਤਾਰ ਦਾ ਸਤਿਕਾਰ ਕਰਨ ਦੀ ਪ੍ਰੇਰਣਾ ਦਿੱਤੀ। ਵਿਦੇਸ਼ਾਂ (ਇੰਗਲੈਂਡ) ਵਿੱਚ ਸਿੱਖਾਂ ਦੇ ਧਾਰਮਿਕ ਜਜ਼ਬਾਤਾਂ ਦੀ ਕਦਰ ਕਰਦਿਆਂ ਇਨ੍ਹਾਂ ਨੂੰ ਕੇਸ-ਦਾੜ੍ਹੀਆਂ ਰੱਖ ਕੇ, ਦਸਤਾਰ ਸਜਾ ਕੇ, ਨੌਕਰੀ ਕਰਨ, ਵਾਹਨ ਚਲਾਉਣ ਤੇ ਵਰਦੀ ਪਾਉਣ, ਸਮਾਜਿਕ, ਧਾਰਮਿਕ, ਭਾਈਚਾਰਕ ਇਕੱਠਾਂ ਵਿੱਚ ਜਾਣ ਦੀ ਖੁੱਲ੍ਹ ਮਿਲੀ ਹੋਈ ਹੈ।

ਗੁਰਮਤਿ ਵਿੱਚ ਦਸਤਾਰ ਦੀ ਵਿਸ਼ੇਸ਼ ਮਹਾਨਤਾ ਹੈ। 'ਸਾਬਤ ਸੂਰਤ ਦਸਤਾਰ ਸਿਰਾ।' ਦਸਤਾਰ ਸਿਖਾਉਣ ਲਈ ਅੱਜ ਬਜ਼ਾਰਾਂ ਵਿੱਚ ਥਾਂ-ਥਾਂ ਦੁਕਾਨਾਂ ਖੁਲ੍ਹੀਆਂ ਹੋਈਆਂ ਹਨ। ਬੱਚੇ, ਨੌਜਵਾਨ ਸੋਹਣੀ ਦਸਤਾਰ ਬੰਨ੍ਹਣ ਲਈ ਮਾਇਆ ਵੀ ਖਰਚ ਕਰਦੇ ਹਨ। ਦਸਤਾਰ ਸਬੰਧੀ ਗੁਰਦੁਆਰਿਆਂ/ ਧਾਰਮਿਕ ਜਥੇਬੰਦੀਆਂ/ ਸੰਪਰਦਾਵਾਂ ਨੂੰ ਹੇਠ ਲਿਖੇ ਨੁਕਤਿਆਂ ਤੇ ਧਿਆਨ ਦੇਣ ਦੀ ਲੋੜ ਹੈ।

ੳ) ਦਸਤਾਰ ਦਿਵਸ 'ਤੇ ਹਰ ਸਾਲ 13 ਅਪ੍ਰੈਲ ਨੂੰ ਦਸਤਾਰ ਸਜਾਉਣ ਦੇ ਮੁਕਾਬਲੇ ਕਰਵਾਏ ਜਾਣ ਅਤੇ ਭਾਗ ਲੈਣ ਵਾਲੇ ਸਾਰੇ ਬੱਚਿਆਂ ਨੂੰ ਦਸਤਾਰਾਂ ਦਿੱਤੀਆਂ ਜਾਣ।

ਅ) ਹਰੇਕ ਗੁਰਦੁਆਰੇ ਵਿੱਚ ਦਸਤਾਰ ਸਜਾਉਣ ਦੀ ਸਿਖਲਾਈ ਦਿੱਤੀ ਜਾਵੇ। ਜਿਸ ਦਾ ਪ੍ਰਬੰਧ ਗੁਰਦੁਆਰਾ ਮੈਨੇਜਮੈਂਟ ਨੂੰ ਕਰਨਾ ਚਾਹੀਦਾ ਹੈ।

ੲ) ਛੋਟੇ-ਛੋਟੇ ਬੱਚਿਆਂ ਨੂੰ ਬਚਪਨ ਤੋਂ ਹੀ ਦਸਤਾਰ ਸਜਾਉਣ ਤੇ ਗੁਰਸਿੱਖੀ ਜੀਵਨ ਧਾਰਨ ਕਰਨ ਦੀ ਪ੍ਰੇਰਨਾ ਦਿੱਤੀ ਜਾਵੇ।

ਸ) ਗੁਰਦੁਆਰਿਆਂ/ਸੰਪਰਦਾਵਾਂ ਵਿੱਚ ਦਸਤਾਰ ਸਜਾਉਣ ਦੀ ਸਿਖਲਾਈ ਮੁਫ਼ਤ ਦਿੱਤੀ ਜਾਵੇ ਅਤੇ ਦਸਤਾਰ ਦੀ ਮਹਾਨਤਾ ਬਾਰੇ ਸੰਗਤਾਂ ਨੂੰ ਜਾਣੂ ਕਰਵਾਇਆ ਜਾਵੇ।

ਅੱਜ ਤੋਂ ਪੁਰਾਣੇ ਸਮੇਂ ਵੱਲ ਝਾਤ ਮਾਰੀਏ ਤਾਂ ਪਤਾ ਲੱਗਦਾ ਹੈ ਕਿ ਪਹਿਲਾਂ ਮਾਵਾਂ ਆਪਣੇ ਬੱਚਿਆਂ ਦੀਆਂ ਦਸਤਾਰਾਂ ਚੁੰਮਦੀਆਂ ਹੋਈਆਂ ਬੱਚਿਆਂ ਦੀ ਸੋਹਣੀ ਦਸਤਾਰ ਤੇ ਮਾਣ ਕਰਦੀਆਂ ਸਨ। ਪਰ ਉਸ ਦੇ ਬਿਲਕੁਲ ਉਲਟ ਅੱਜ ਦੀਆਂ ਮਾਵਾਂ ਬੱਚਿਆਂ ਦੇ ਕੇਸਾਂ ਨੂੰ ਸੰਭਾਲਣਾ ਵੀ ਬੋਝ ਸਮਝਦੀਆਂ ਹਨ। ਅੱਜ ਦੇ ਮਾਤਾ-ਪਿਤਾ ਨੂੰ ਕਿੱਟੀ ਪਾਰਟੀਆਂ, ਟੀ.ਵੀ. ਸੀਰੀਅਲਾਂ ਦੇ ਮਜ਼ੇ ਲੈਣ ਤੋਂ ਹੀ ਵਿਹਲ ਨਹੀਂ ਮਿਲਦੀ। ਉਹ ਆਪਣੇ ਬੱਚਿਆਂ ਨੂੰ ਸਿੱਖ ਸਰੂਪ ਵਾਲਿਆਂ ਦੀ ਦਾਸਤਾਨ ਅਤੇ ਕੁਰਬਾਨੀ ਕਿਵੇਂ ਸੁਣਾ ਸਕਦੀਆਂ ਹਨ। ਅੱਜ ਲੋੜ ਹੈ ਮਾਤਾ-ਪਿਤਾ ਆਪਣੇ ਬੱਚਿਆਂ ਨੂੰ ਸਿੱਖੀ ਵੱਲ ਪ੍ਰੇਰਿਤ ਕਰਨ। 13 ਅਪ੍ਰੈਲ ਨੂੰ ਦਸਤਾਰ ਦਿਵਸ ਤੇ ਹਰ ਗੁਰਸਿੱਖ ਨੂੰ ਇਹ ਪ੍ਰਣ ਕਰਨਾ ਚਾਹੀਦਾ ਹੈ ਕਿ ਗੁੰਮਰਾਹ ਹੋਏ ਨੌਜਵਾਨਾਂ ਨੂੰ ਪ੍ਰੇਰ ਕੇ ਸਿੱਖੀ ਸਰੂਪ ਵਿੱਚ ਸ਼ਾਮਲ ਕਰੇ ਤੇ ਦਸਤਾਰ ਸਜਾਉਣ ਲਈ ਪ੍ਰੇਰਿਤ ਕਰੇ।

ਕਿਸ਼ਤ ਨੰ: 2
ਲੜੀਵਾਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ* ***'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼'*** *ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ।*

***ਮੁੱਖ ਸੰਪਾਦਕ***

ਇਸ ਭਾਰਤ ਵਰਸ਼ ਦੇ ਬਹੁਤ ਸਾਰੇ ਪੁਰਸ਼ਾਂ ਦਾ ਇਹ ਵਿਸ਼ਵਾਸ ਹੈ, ਕਿ ਪਾਪ ਨਾਸ ਕਰਨ ਦਾ ਸਾਧਨ ਤੀਰਥਾਂ ਦਾ ਇਸ਼ਨਾਨ ਅਤੇ ਬਨਾਰਸ ਆਦਿ ਜਗ੍ਹਾ ਪਰ ਦੇਹ ਤਿਆਗਨ ਕਰਨਾ ਹੈ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਜਿਹੇ ਖਯਾਲਾਂ ਵਾਲੇ ਪੁਰਖਾਂ ਨੂੰ ਇਹ ਉਪਦੇਸ਼ ਕਰਦੇ ਹਨ, ਯਥਾ:-

***ਆਸਾ ਕਬੀਰ***

***ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ॥ ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ॥੧॥ ਪੂਜਹੁ ਰਾਮੁ ਏਕੁ ਹੀ ਦੇਵਾ॥ ਸਾਚਾ ਨਾਵਣੁ ਗੁਰ ਕੀ ਸੇਵਾ॥੧॥ ਰਹਾਉ॥ ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ॥ ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ॥੨॥ ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ॥ ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ॥੩॥ ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰ ਤਹਾ ਬਸੈ ਨਿਰੰਕਾਰਾ॥ ਕਹਿ ਕਬੀਰ ਨਰ ਤਿਸਹਿ ਧਿਆਵਹੁ ਬਾਵਰਿਆ ਸੰਸਾਰਾ॥੪॥ ਅੰਗ 484***

ਇਸ ਪਵਿਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਜੇ ਕਰ ਪੁਰਖ ਦੇ ਰਿਦੇ ਵਿੱਚ ਪਾਪ ਦੀ ਮੈਲ ਲੱਗੀ ਹੋਈ ਹੈ, ਅਰ ਉਹ ਪੁਰਖ ਇਹ ਖਿਯਾਲ ਕਰੇ ਕਿ ਮੈਂ ਗੰਗਾ ਆਦਿਕ ਤੀਰਥਾਂ ਪਰ ਇਸ਼ਨਾਨ ਕਰਨੇ ਤੇ ਪਾਪ ਨਾਸ ਕਰਕੇ ਸੁਰਗਾਂ ਨੂੰ ਚਲਿਆ ਜਾਵਾਂਗਾ। ਸੋ ਇਹ ਉਸ ਦਾ ਮਿਥਯਾ ਖਿਆਲ ਹੈ, ਕਿਉਂਕਿ ਲੋਕਾਂ ਦੇ ਸਾਹਮਣੇ ਆਪਣੇ ਆਪ ਨੂੰ ਧਰਮਾਤਮਾ ਕਹਾਕੇ ਉਨ੍ਹਾਂ ਨੂੰ ਅਪਨੇ ਵਿਸ਼ਵਾਸੀ ਬਣਾ ਲੈਣ ਤੇ ਕੁਛ ਵੀ ਨਹੀਂ ਹੁੰਦਾ ਜਿਸ ਤੇ ਪਰਮਾਤਮਾਂ ਅੰਤਰਯਾਮੀ ਕੋਈ ਇਆਨਾ ਨਹੀਂ ਹੈ, ਜੋ ਉਸ ਦੇ ਅਜੇਹੇ ਬਾਹਰ ਮੁਖੀ ਵਰਤਾਉ ਪਰ ਰੀਝ ਜਾਵੇਗਾ।

ਇਸ ਵਾਸਤੇ ਹੇ ਜਗਤ ਦੇ ਪ੍ਰਾਣੀਓ ਤੁਸੀਂ ਜੇ ਕਿਸੇ ਦਾ ਪੂਜਨ ਕਰਨਾ ਹੈ ਤਾਂ ਹੋਰ ਦੇਵੀ ਦੇਵਤਿਆਂ ਨੂੰ ਛਡਕੇ ਇਕ ਪ੍ਰਮੇਸ਼ਵਰ ਦਾ ਹੀ ਪੂਜਨ ਕਰੋ, ਅਰ ਇਨ੍ਹਾਂ ਜਲ ਆਦਿਕ ਤੀਰਥਾਂ ਦੇ ਇਸ਼ਨਾਨ ਨਾਲੋਂ ਸੱਚਾ ਇਸ਼ਨਾਨ ਮਹਾਤਮਾਂ ਪੁਰਖਾਂ ਦੀ ਸੇਵਾ ਕਰਕੇ ਉਤਮ ਉਪਦੇਸ਼ ਗ੍ਰਹਨ ਕਰਨੇ ਦਾ ਕਰੋ। ਇਸ ਤੇ ਬਿਨਾਂ ਜੋ ਕੋਈ ਪੁਰਖ ਜਲ ਦੇ ਇਸ਼ਨਾਨ ਕਰਕੇ ਮੁਕਤੀ ਮੰਨਦਾ ਹੋਵੇ ਤਾਂ ਮੱਛੀਆਂ ਸਦਾ ਹੀ ਪਾਣੀ ਦੇ ਵਿੱਚ ਰਹਿੰਦੀਆਂ ਹਨ, ਸੋ ਉਹ ਪੁਰਖ ਭੀ ਇਕ ਪ੍ਰਕਾਰ ਦੀ ਮਛਲੀ ਸਮਾਨ ਜਾਨਣਾ ਚਾਹੀਏ, ਕਿੰਤੂ ਜਿਸ ਪ੍ਰਕਾਰ ਮਛਲੀ ਪਾਣੀ ਵਿੱਚ ਰਹਿਕੇ ਭੀ ਮੁਕਤੀ ਨੂੰ ਪਾਇ ਨਹੀਂ ਸਕਦੀ, ਇਸੀ ਤਰ੍ਹਾਂ ਉਹ ਪੁਰਖ ਭੀ ਤੀਰਥ ਆਦਿਕ ਦੇ ਇਸ਼ਨਾਨ ਤੇ ਪੁਨਾ ੨ ਜਨਮ ਪਾਉਨ ਤੇ ਨਹੀਂ ਛੁਟੇਗਾ।

ਇਸੇ ਪ੍ਰਕਾਰ ਜੋ ਪੁਰਖ ਮਨ ਤੇ ਕਠੋਰ ਹੈ ਅਤੇ ਬਨਾਰਸ ਆਦਿਕ ਵਿੱਚ ਮਰਕੇ ਮੁਕਤੀ ਚਾਹੁੰਦਾ ਹੈ, ਸੋ ਕਦੇ ਭੀ ਨਰਕ ਜਾਣ ਤੇ ਨਹੀਂ ਬਚ ਸਕੇਗਾ, ਇਸ ਤੇ ਬਿਨਾਂ ਜੋ ਅਕਾਲ ਪੁਰਖ ਦਾ ਪਿਆਰਾ ਹੈ ਸੋ ਭਾਵੇਂ ਹੜੰਭਾ ਧਰਤੀ ਪਰ ਕਿਉਂ ਨ ਮਰੇ ਪ੍ਰੰਤੂ ਉਹ ਉਸ ਜਗ੍ਹਾ ਦੇਹ ਤਿਆਗਕੇ ਭੀ ਸੰਪੂਰਨ ਪੁਰਖਾਂ ਨੂੰ ਸੰਸਾਰ ਸਾਗਰ ਤੇ ਪਾਰ ਕਰ ਸਕਦਾ ਹੈ, ਕਿਉਂਕਿ ਇਹ ਸਾਰੇ ਕਲਪਤ ਸਾਧਨ ਜੋ ਵੇਦ ਸ਼ਾਸ਼ਤ੍ਰਾਂ ਨੇ ਮਨ ਮਤੀ ਪੁਰਸ਼ਾਂ ਵਾਸਤੇ ਕਥਨ ਕੀਤੇ ਹਨ

ਤਰ੍ਹਾਂ ਹਨ, ਤਾਂ ਅਕਾਲ ਪੁਰਖ ਦੇ ਸਾਹਮਣੇ ਬੇਦ ਪੁਰਾਣ ਅਤੇ ਸ਼ਾਸ਼ਤ੍ਰ ਕੋਈ ਭੀ ਕੰਮ ਨਹੀਂ ਆਉਂਦਾ ਅਰ ਸਾਰੇ ਉਰੇ ਹੀ ਰਹਿ ਜਾਂਦੇ ਹਨ, ਜਿਸ ਤੇ ਹੇ ਬਾਵਰੇ ਅਰਥਾਤ ਭੁਲੇ ਹੋਏ ਸੰਸਾਰੀ ਜੀਵੋ ਤੁਸੀਂ ਇਨ੍ਹਾਂ ਸਾਰੇ ਫੋਕਟ ਕਰਮਾਂ ਨੂੰ ਤਿਆਗ ਕੇ ਉਸ ਦਾ ਅਰਾਧਨ ਕਰੋ, ਜਿਸ ਤੇ ਪਾਪਾਂ ਦੀ ਨਵਿਰਤੀ ਕਰ ਸਕੋ।

***ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਤੀਰਥ ਇਸ਼ਨਾਨ ਅਤੇ ਕਾਂਸ਼ੀ ਆਦਿ ਵਿੱਚ ਦੇਹ ਤਿਆਗਨ ਲਈ ਨਸਣਗੇ?***

ਇਸ ਦੇਸ਼ ਦੇ ਬਹੁਤ ਸਾਰੇ ਆਦਮੀ ਪਖਾਨ ਆਦਿਕ ਦੀਆਂ ਮੂਰਤੀਆਂ ਅਗੇ ਫੁੱਲ ਚੜ੍ਹਾਕੇ ਪੂਜਨ ਕਰਦੇ ਹਨ ਅਰ ਇਸੇ ਤਰ੍ਹਾਂ ਉਨ੍ਹਾਂ ਨੂੰ ਭੋਜਨ ਤਿਆਰ ਕਰਕੇ ਭੋਗ ਲਗਾਉਂਦੇ ਹਨ ਅਰ ਆਖਦੇ ਹਨ ਕਿ ਅਸੀਂ ਠਾਕਰ ਜੀ ਦਾ ਭੋਗ ਲਗਾਇਆ ਹੈ, ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਜਿਹੇ ਨਿਸਚੇ ਵਾਲੇ ਪੁਰਖਾਂ ਪ੍ਰਤਿ ਇਹ ਉਪਦੇਸ਼ ਕਰਦੇ ਹਨ। ਯਥਾ:-

***ਆਸਾ ਸ੍ਰੀ ਕਬੀਰ ਜੀਉ***

***ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ॥ ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ॥੧॥ ਭੂਲੀ ਮਾਲਨੀ ਹੈ ਏਉ॥ ਸਤਿਗੁਰੁ ਜਾਗਤਾ ਹੈ ਦੇਉ॥੧॥ ਰਹਾਉ॥ ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰਦੇਉ॥ ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ॥੨॥ ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ॥ ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ॥੩॥ ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ॥ ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰੁ॥੪॥ ਮਾਲਿਨਿ ਭੂਲੀ ਜਗੁ ਭੁਲਾਨਾ ਹਮ ਭੁਲਾਨੇ ਨਾਹਿ॥ ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿ ਰਾਇ॥੫॥ ਅੰਗ 479***

ਇਸ ਪਵਿੱਤਰ ਸ਼ਬਦ ਵਿਚ ਕਬੀਰ ਸਾਹਿਬ ਜੀ ਉਨ੍ਹਾਂ ਮੂਰਤਿ ਪੂਜਕ ਲੋਗਾਂ ਨੂੰ ਉਪਦੇਸ਼ ਕਰਦੇ ਹਨ ਜੋ ਫੁੱਲ ਚੜ੍ਹਾਕੇ ਅਰ ਭੋਗ ਲਗਾਉਣ ਤੇ ਮੂਰਤੀ ਨੂੰ ਪਰਸੰਨ ਕਰਕੇ ਸੁਖ ਚਾਹੁੰਦੇ ਹਨ।

ਇਸ ਦਾ ਭਾਵ ਇਹ ਹੈ ਕਿ ਹੇ ਮੂਰਤੀ ਉਪਾਸ਼ਕ ਪੁਰਖੋ! ਜੋ ਫੁੱਲ ਅਤੇ ਪੱਤ੍ਰ ਤੋੜਕੇ ਤੁਸੀਂ ਇਸ ਜੜ੍ਹ ਮੂਰਤੀ ਪਰ ਚੜ੍ਹਾਉਂਦੇ ਹੋ ਸੋ ਪੱਤ੍ਰ ਅਤੇ ਫੁੱਲ ਤਾਂ ਜਾਨਦਾਰ ਹਨ ਕਿਉਂਕਿ ਉਨ੍ਹਾਂ ਵਿਚ ਵਧਣੇ ਦੀ ਸਮਰਥਾ ਹੈ ਅਰ ਆਪਣੇ ਦੁਖ ਸੁਖ ਨੂੰ ਜਾਣਦੇ ਹਨ ਜੈਸਾ ਕਿ ਧੁਪ ਵਿੱਚ ਕੁਮਲਾ ਜਾਣਾ ਅਰ ਠੰਢ ਵਿੱਚ ਟਹਿਕ ਆਉਣ ਦੀ ਸ਼ਕਤੀ ਉਨ੍ਹਾਂ ਵਿੱਚ ਪਾਈ ਜਾਂਦੀ ਹੈ। ਇਸੇ ਤਰ੍ਹਾਂ ਟਹਿਣੀ ਨੂੰ ਪੱਤ੍ਰ ਅਤੇ ਪੱਤ੍ਰ ਨੂੰ ਫੁੱਲ ਅਰ ਫੁੱਲ ਨੂੰ ਫਲ ਲਿਆਉਣ ਦੀ ਸਮਰੱਥਾ ਤੇ ਚੇਤਨਾ ਪਾਈ ਜਾਂਦੀ ਹੈ, ਪਰੰਤੂ ਜਿਸ ਪੱਥਰ ਵਾਸਤੇ ਤੂੰ ਇਨ੍ਹਾਂ ਨੂੰ ਤੋੜਦਾ ਹੈਂ, ਸੋ ਤਾਂ ਕੇਵਲ ਜੜ੍ਹ ਰੂਪ ਹਨ, ਜਿਨ੍ਹਾਂ ਨੂੰ ਕੁਝ ਭੀ ਗਯਾਨ ਨਹੀਂ ਅਰਥਾਤ ਮੁਰਦਾ ਹਨ।

ਹੇ ਭੁੱਲੇ ਹੋਏ ਮੂਰਤੀ ਪੂਜਕ ਪੁਰਸ਼ ਸੱਚੀ ਗੱਲ ਇਹ ਹੈ ਕਿ ਇਹ ਪੱਥਰ ਆਦਿਕ ਦੀਆਂ ਮੂਰਤਾਂ ਤਾਂ ਕੇਵਲ ਜੜ੍ਹ ਅਰ ਤਮੋਗੁਣੀ ਹੋ ਕੇ ਅਗਯਾਨ ਨੀਂਦ ਵਿੱਚ ਸੁੱਤੀਆਂ ਪਈਆਂ ਹਨ ਅਰ ਉਹ ਪ੍ਰਮਾਤਮਾ ਚੇਤਨ ਅਰਥਾਤ ਸਦਾ ਹੀ ਜਾਗ ਰਿਹਾ ਹੈ, ਜਿਸ ਨੂੰ ਤੂੰ ਛੱਡ ਬੈਠਿਆ ਹੈਂ। ਫਿਰ ਜੋ ਪੱਤਰ ਅਤੇ ਫੁੱਲ ਤੋੜਕੇ ਜੜ੍ਹ ਨੂੰ ਦੇਵਤਾ ਜਾਣਕੇ ਪੂਜਦਾ ਹੈਂ, ਸੋ ਇਹ ਨਹੀਂ ਜਾਣਦਾ ਕਿ ਇਨ੍ਹਾਂ ਪੱਤ੍ਰ ਫੁੱਲ ਵਿੱਚ ਹੀ ਤਿੰਨ ਦੇਵਤੇ ਬ੍ਰਾਜ ਰਹੇ ਹਨ, ਜੈਸਾ ਕਿ ਪੱਤ੍ਰ ਵਿੱਚ ਬ੍ਰਹਮਾ ਅਰ ਡਾਲੀ ਵਿਚ ਵਿਸ਼ਨੂੰ ਅਤੇ ਫੁੱਲ ਵਿੱਚ ਸ਼ਿਵ ਰਹਿੰਦਾ ਹੈ, ਜਿਸ ਤੇ ਤੂੰ ਇਨ੍ਹਾਂ ਤਿੰਨਾਂ ਦੇਵਤਿਆਂ ਨੂੰ, ਜੋ ਪ੍ਰਤੱਖ ਹਨ, ਤੋੜਕੇ ਕਿਸਦੀ ਸੇਵਾ ਕਰ ਰਿਹਾ ਹੈਂ।

ਇਸ ਦਾ ਭਾਵ ਇਹ ਹੈ ਕਿ ਬ੍ਰਹਮਾ ਦਾ ਕੰਮ ਉਤਪਤੀ ਕਰਨਾ ਹੈ, ਸੋ ਇਸ ਤਰ੍ਹਾਂ ਪੱਤ੍ਰ ਵਿਚੋਂ ਹੀ ਅੰਕਰ ਦੀ ਉਤਪਤੀ ਹੁੰਦੀ ਹੈ, ਇਸੇ ਵਾਸਤੇ ਉਹ ਬ੍ਰਹਮਾ ਹੈ, ਅਰ ਵਿਸ਼ਨੂੰ ਦਾ ਕੰਮ ਪਾਲਨਾ ਕਰਨਾ ਹੈ, ਇਸੇ ਵਾਸਤੇ ਡਾਲੀ ਜੋ ਹੈ ਸੋ ਪੱਤ੍ਰ ਅਤੇ ਫੁੱਲ ਇਨ੍ਹਾਂ ਦੋਹਾਂ ਦੀ ਪਾਲਨਾ ਕਰ ਰਹੀ ਹੈ, ਕਿਉਂਕਿ ਸਾਰੀ ਪਾਲਣੇ ਵਾਲੀ ਰਤੂਬਤ ਡਾਲੀ ਤੇ ਹੀ ਪਹੁੰਚਦੀ ਹੈ, ਇਸ ਤੇ ਅੱਗੇ ਸ਼ਿਵ ਦਾ ਕੰਮ ਨਾਸ਼ ਕਰਨਾ ਹੈ। ਇਸੇ ਪ੍ਰਕਾਰ ਸਦਾ ਫੁੱਲ ਆ ਜਾਂਦਾ ਹੈ, ਤਦ ਅੱਗੇ ਵਧਣ ਦਾ ਨਾਸ਼ ਹੋ ਜਾਂਦਾ ਹੈ, ਜਿਸ ਤੇ ਇਕ ਸ਼ਾਖ ਵਿੱਚ ਇਹ ਤਿੰਨੇ ਦੇਵਤੇ ਰਹਿੰਦੇ ਹਨ।

ਪਹਿਲੇ ਇਹ ਮੂਰਤੀ ਜਿਸ ਨੂੰ ਤੂੰ ਪੂਜਦਾ ਹੈਂ ਸੋ ਇਕ ਪੱਥਰ ਨੂੰ ਘੜਕੇ ਕਾਰੀਗਰ ਦੀ ਬਣਾਈ ਹੋਈ ਹੈ, ਅਰ ਬਨਾਉਣ ਸਮਯ ਇਸ ਦੀ ਛਾਤੀ ਪਰ ਉਸ ਨੇ ਆਪਣੇ ਪੈਰ

ਰਖੇ ਸਨ, ਜਿਨ੍ਹਾਂ ਨਾਲ ਇਸਨੂੰ ਦਬਾਇਆ ਸੀ। ਸੋ ਜੇ ਇਹ ਮੂਰਤੀ ਸਚੋਂ ਹੀ ਦੇਵਤਾ ਹੈ ਤਾਂ ਪਹਿਲੇ ਆਪਣੇ ਘੜਣ ਵਾਲੇ ਨੂੰ ਹੀ ਖਾਵੇ, ਕਿਉਂਕਿ ਉਸ ਨੇ ਇਸ ਦਾ ਅਪਮਾਨ ਕੀਤਾ ਸੀ।

ਫਿਰ ਜੋ ਚਾਵਲ, ਦਾਲ ਅਤੇ ਰਾਬੜੀ ਆਦਿਕ ਰਖਕੇ ਉਸ ਨੂੰ ਭੋਗ ਲਗਾਉਂਦੇ ਹੋ, ਸੋ ਤਾਂ ਖਾਣੇ ਵਾਲਾ ਹੀ ਖਾ ਜਾਂਦਾ ਹੈ, ਫਿਰ ਕਹਾ ਉਸ ਮੂਰਤੀ ਦੇ ਮੂੰਹ ਵਿੱਚ ਖਾਕ ਮਿਲਦੀ ਹੈ, ਅਰਥਾਤ ਉਸ ਨੂੰ ਜੁਠਾਕੇ ਫਿਰ ਆਦਮੀ ਹੀ ਉਸ ਖਾਣੇ ਨੂੰ ਗੜੱਪ ਜਾਂਦਾ ਹੈ, ਅਰ ਉਹ ਮੂਰਤ ਕੋਰੀ ਦੀ ਕੋਰੀ ਰਹਿ ਜਾਂਦੀ ਹੈ।

ਇਸ ਵਾਸਤੇ ਜੋ ਲੋਗ ਇਨ੍ਹਾਂ ਜੜ੍ਹ ਮੂਰਤੀਆਂ ਨੂੰ ਆਪਣਾ ਈਸ਼ਵਰ ਜਾਣਕੇ ਪੂਜਦੇ ਹਨ, ਸੋ ਭੁੱਲੇ ਹੋਏ ਹਨ ਅਰ ਇਹ ਸਾਰਾ ਸੰਸਾਰ ਹੀ, ਉਸ ਅਕਾਲ ਪੁਰਖ ਤੇ ਬਿਨਾਂ ਦੂਜੇ ਮਗਰ ਲਗਿਆ ਹੈ, ਭੁੱਲਿਆ ਹੋਇਆ ਹੈ, ਪ੍ਰੰਤੂ ਕਬੀਰ ਜੀ ਆਖਦੇ ਹਨ ਕਿ ਪ੍ਰਮੇਸ਼੍ਵਰ ਨੇ ਸਾਨੂੰ ਇਸ ਭੁੱਲ ਵਿਚੋਂ ਕਢ ਲੀਤਾ ਹੈ।

***ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਕਦੇਂ ਕਿਸੇ ਜੜ੍ਹ ਮੂਰਤੀ ਨੂੰ ਭੋਗ ਲਗਾਉਣਗੇ, ਯਾ ਫੁੱਲ ਚੜ੍ਹਾਕੇ ਪੂਜਣਗੇ?***

ਸਾਡੇ ਦੇਸ਼ ਦੇ ਬਹੁਤ ਸਾਰੇ ਸਿੱਖ ਭਾਈ ਆਪਣੇ ਕਾਰੋਬਾਰ ਵਿੱਚ ਬ੍ਰਾਹਮਣਾਂ ਦਾ ਦੰਖਲ ਜ਼ਰੂਰ ਰਖਦੇ ਹਨ ਇਹ ਜਾਣਕੇ ਕਿ ਬ੍ਰਾਹਮਣ ਜਗਤ ਗੁਰੂ ਹਨ, ਉਨ੍ਹਾਂ ਨੂੰ ਬ੍ਰਹਮ ਭੋਜ ਦੇਣੇ ਅਰ ਉਨ੍ਹਾਂ ਤੋਂ ਜਾਪ ਕਰਾਕੇ ਆਪਣੀ ਕਲਯਾਨ ਮੰਨਦੇ ਹਨ, ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਇਸ ਪਰ ਇਹ ਉਪਦੇਸ਼ ਕਰਦੇ ਹਨ। ਯਥਾ:-

***ਸਲੋਕ ਕਬੀਰ ਜੀ***

***ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ॥ ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ॥੨੩੭॥ ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ॥ ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ॥ ਅੰਗ ੧੩੭੭***

ਇਸ ਪਵਿੱਤ੍ਰ ਸ਼ਬਦ ਦਾ ਭਾਗ ਇਹ ਹੈ ਕਿ ਬ੍ਰਾਹਮਣ ਜੇ ਗੁਰੂ ਹੋਵੇਗਾ ਤਾਂ ਸੰਸਾਰੀ ਅਰਥਾਤ ਅਗਯਾਨੀ ਜਗਤ ਜੀਵਾਂ ਦਾ ਹੋਵੇਗਾ, ਪ੍ਰੰਤੂ ਸ੍ਰੀ ਅਕਾਲ ਪੁਰਖ ਦੇ ਪਿਆਰਿਆਂ ਦਾ ਨਹੀਂ ਹੈ, ਕਿਉਂਕਿ ਬ੍ਰਾਹਮਣ ਸਦਾ ਹੀ ਚਾਰੇ ਵੇਦਾਂ ਦੇ ਤੰਦਨ ਤਾਨੇ ਵਿੱਚ ਉਲਝਿਆ ਰਹਿੰਦਾ ਹੈ।

ਪ੍ਰੰਤੂ ਜਿਸ ਤਰ੍ਹਾਂ ਰੇਤ ਵਿੱਚ ਖੰਡ ਰਲੀ ਹੋਈ ਨੂੰ ਹਾਥੀ, ਜੋ ਬਹੁਤ ਵੱਡਾ ਅਤੇ ਮੋਟਾ ਹੈ, ਉਸ ਵਿਚੋਂ ਨਹੀਂ ਚੁਗ ਸਕਦਾ ਅਤੇ ਕੀੜੀ ਜੋ ਬਹੁਤ ਛੋਟਾ ਜੀਵ ਹੈ, ਸੋ ਉਸ ਵਿਚੋਂ ਕਢ ਸਕਦਾ ਹੈ। ਇਸੀ ਪ੍ਰਕਾਰ ਜੋ ਲੋਗ ਜਾਤ ਪਾਤ ਵਿੱਚ ਫਸੇ ਹੋਏ ਅਰ ਇਸ ਦੇ ਅਭਿਮਾਨ ਕਰਕੇ ਬਹੁਤ ਮੋਟੇ ਅਰਥਾਤ ਸਥੂਲ ਦ੍ਰਿਸ਼ਟੀ ਹੋਏ ਹੋਏ ਹਨ ਸੋ ਅਕਾਲ ਪੁਰਖ ਜੋ ਇਸ ਸੰਸਾਰ ਵਿੱਚ ਬਿਆਪਕ ਹੈ ਉਸ ਦੇ ਅਨੰਦ ਨੂੰ ਨਹੀਂ ਦੇਖ ਸਕਦੇ, ਪ੍ਰੰਤੂ ਜੋ ਲੋਕ ਕੀੜੀ ਵਾਂਗੂੰ ਅਪਨੇ ਜਾਤ ਪਾਤ ਕੁਲ ਅਤੇ ਗੋਤ ਆਦਿਕ ਦੇ ਭਾਰ ਨੂੰ ਦੂਰ ਕਰਕੇ ਨਿਰਮਾਨ ਹੋ ਗਏ ਹਨ ਸੋ ਉਸ ਪਰਮਾਤਮਾ ਦੇ ਅਨੰਦ ਨੂੰ ਭੋਗ ਸਕਦੇ ਹਨ।

***ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਕਿਸੇ ਦੇਹ ਅਭਿਮਾਨੀ ਪੁਰਖ ਨੂੰ ਆਪਣਾ ਪੂਜ ਸਮਝਕੇ ਉਸ ਤੋਂ ਗਨੇਸ਼ ਪੂਜਾ ਕਰਾਉਣਗੇ?***

ਇਸ ਸੰਸਾਰ ਦੇ ਬਹੁਤ ਸਾਰੇ ਪ੍ਰਾਣੀ ਅਕਾਲ ਪੁਰਖ ਦੇ ਅੰਰਾਧਨ ਨੂੰ ਤਿਆਗਕੇ ਕਈ ਪ੍ਰਕਾਰ ਦੇ ਉਪਾਸ ਬਣਾਕੇ ਉਨ੍ਹਾਂ ਨੂੰ ਪੂਜਣ ਲਗ ਗਏ ਹਨ, ਪ੍ਰੰਤੂ ਅਜੇਹੇ ਪੁਰਖਾਂ ਪ੍ਰਤਿ ਸ੍ਰੀ ਗੁਰੂ ਜੀ ਮਹਾਰਾਜ ਇਸ ਪ੍ਰਕਾਰ ਕਥਨ ਕਰਦੇ ਹਨ, ਯਥਾ:-

***ਭੈਰਉ ਮਹਲਾ ੫***

***ਸ੍ਰੀਧਰ ਮੋਹਨ ਸਗਲ ਉਪਾਵਨ ਨਿਰੰਕਾਰ ਸੁਖਦਾਤਾ॥ ਐਸਾ ਪ੍ਰਭੁ ਛੋਡਿ ਕਰਹਿ ਅਨ ਸੇਵਾ ਕਵਨ ਬਿਖਿਆ ਰਸ ਮਾਤਾ॥ ੧॥ ਰੇ ਮਨ ਮੇਰੇ ਤੂੰ ਗੋਵਿਦ ਭਾਜੁ॥ ਅਵਰ ਉਪਾਵ ਸਗਲ ਮੈ ਦੇਖੇ ਜੋ ਚਿਤਵੀਐ ਤਿਤੁ ਬਿਗਰਸਿ ਕਾਜੁ॥੧॥ ਰਹਾਉ॥ ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ॥ ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ॥੨॥ ਜੀਉ ਪਿੰਡੁ ਤਨੁ ਧਨੁ ਸਭੁ ਪ੍ਰਭ ਕਾ ਸਾਕਤ ਕਹਤੇ ਮੇਰਾ॥ ਅਹੰਬੁਧਿ ਦੁਰਮਤਿ ਹੈ ਮੈਲੀ ਬਿਨੁ ਗੁਰ ਭਵਜਲਿ ਫੇਰਾ॥੩॥ ਹੋਮ ਜਗ ਜਪ ਤਪ ਸਭਿ ਸੰਜਮ ਤਟਿ ਤੀਰਥਿ ਨਹੀ ਪਾਇਆ॥ ਮਿਟਿਆ ਆਪੁ ਪਏ ਸਰਣਾਈ ਗੁਰਮੁਖਿ ਨਾਨਕ ਜਗਤੁ ਤਰਾਇਆ॥੪॥ ਅੰਗ 1138***

ਇਸ ਪਵਿੱਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਲਛਮੀ ਅਰਥਾਤ ਸੰਪੂਰਨ ਵਿਭੂਤੀ ਦੇ ਆਧਾਰ ਸੁੰਦਰ ਸਰੂਪ

ਜਗਤ ਕਰਤਾ ਆਪ ਨਿਰਾਕਾਰ ਅਤੇ ਸੁਖਾਂ ਦੇ ਦੇਣੇ ਵਾਲੇ ਹੋ ਜਿਸ ਤੇ ਅਜਿਹੇ ਸਵਾਮੀ ਨੂੰ ਤਿਆਗਕੇ ਜੋ ਪੁਰਖ ਦੀ ਸੇਵਾ ਕਰਦਾ ਹੈ ਸੋ ਕਿਸ ਦੂਰ ਕਾਰਜ ਵਿੱਚ ਲਗ ਰਿਹਾ ਹੈ। ਪ੍ਰੰਤੂ ਹੇ ਮੇਰੇ ਮਨ ਤੂੰ ਤਾਂ ਇਕ ਅਕਾਲ ਪੁਰਖ ਦਾ ਹੀ ਆਰਧਨ ਕਰ, ਕਿਉਂਕਿ ਹੋਰ ਉਪਾਵ ਮੈਂ ਸਾਰੇ ਦੇਖੇ ਹਨ, ਜਿਨ੍ਹਾਂ ਦੇ ਚਿਤਵਣੇ ਕਰਕੇ ਕੋਈ ਕਾਰਜ ਸਿੱਧ ਨਹੀਂ ਹੁੰਦਾ। ਬਹੁਤ ਸਾਰੇ ਲੋਗ ਉਸ ਠਾਕੁਰ ਦੇ ਆਰਾਧਨ ਨੂੰ ਛਡਕੇ ਉਸ ਦੀ ਦੇ ਹੀ ਅਰਥਾਤ ਦਾਸੀ ਦੇ ਉਪਾਸ਼ਕ ਬਣ ਜਾਂਦੇ ਹਨ, ਪ੍ਰੰਤੂ ਉਹ ਲੋਗ ਮਨਮੁਖ ਅਤੇ ਗਯਾਨ ਨੇਤ੍ਰਾਂ ਤੇ ਅੰਧੇ ਅਗਿਆਨੀ ਸਮਝਣੇ ਚਾਹੀਦੇ ਹਨ ਅਰ ਜੋ ਲੋਗ ਬੀ ਅਕਾਲ ਪੁਰਖ ਦੇ ਭਗਤਾਂ ਦੀ ਨਿੰਦਿਆ ਕਰਦੇ ਹਨ ਸੋ ਪਸ਼ੂ ਦੇ ਸਮਾਨ ਹਨ ਜੋ ਗੁਣ ਔਗੁਣ ਦੇ ਵਿਚਾਰ ਤੇ ਰਹਿਤ ਹਨ, ਕਿਉਂਕਿ ਇਹ ਜੀਵ ਅਰ ਆਤਮਾਂ ਅਤੇ ਸੰਪੂਰਨ ਤਨ ਮਨ ਅਤੇ ਧਨ ਉਸ ਅਕਾਲ ਪੁਰਖ ਦਾ ਹੈ, ਪ੍ਰੰਤੂ ਇਹ ਮੂਰਖ ਪੁਰਖ ਬਿਰਥਾ ਅਭਿਮਾਨ ਕਰਕੇ ਆਪਣਾ ਸਮਝਦਾ ਹੈ, ਜਿਸ ਤੇ ਅਹੰ ਬੁਧਿ ਹੀ ਇਕ ਮਹਾਂ ਮਲੀਨ ਅਤੇ ਖੋਟੀ ਹੈ ਜਿਸ ਤੇ ਪ੍ਰਤਾਪ ਕਰਕੇ ਇਹ ਪ੍ਰਾਣੀ ਜਨਮ ਮਰਨ ਰੂਪੀ ਚੱਕ੍ਰ ਵਿੱਚ ਭਰਮਦਾ ਫਿਰਦਾ ਹੈ। ਜਿਤਨੇ ਇਹ ਪੁਰਖ ਹੋਮ ਜਗ ਜਗ ਤਪ ਅਤੇ ਤੀਰਥ ਆਦਿਕ ਦੇ ਕਰਨ ਤੇ ਆਪਣੀ ਮੁਕਤੀ ਖਿਆਲ ਕਰਦਾ ਹੈ ਸੋ ਇਹ ਬਿਲਕੁਲ ਭੁਲਿਆ ਹੋਇਆ ਹੈ, ਕਿਉਂਕਿ ਇਨ੍ਹਾਂ ਕਰਮਾਂ ਤੇ ਕਦੇ ਭੀ ਮੁਕਤੀ ਨੂੰ ਨਹੀਂ ਪ੍ਰਾਪਤ ਹੋਵੇਗਾ ਤਾਂਤੇ ਇਸ ਦਾ ਜਨਮ ਮਰਨ ਰੂਪੀ ਦੁਖ ਤਦੋਂ ਹੀ ਹਟੇਗਾ ਜਦ ਇਹ ਸ੍ਰੀ ਅਕਾਲ ਪੁਰਖ ਦੀ ਸ਼ਰਨ ਵਿਚੋਂ ਪ੍ਰਾਪਤ ਹੋਵੇਗਾ।

***ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾਂ ਭੀ ਕਦੇ ਅਜਿਹੇ ਫੋਕਟ ਕਰਮਾਂ ਵਲ ਲਗਕੇ ਮੁਕਤੀ ਚਾਹੁਣਗੇ?***

ਇਸ ਸੰਸਾਰ ਦੇ ਪ੍ਰਾਣੀ ਸ੍ਰੀ ਅਕਾਲ ਪੁਰਖ ਨੂੰ ਤਿਆਗਕੇ ਉਨ੍ਹਾਂ ਵਸਤੂਆਂ ਅਗੇ ਸਿਰ ਝੁਕਾਕੇ ਆਪਣੀ ਮੁਕਤੀ ਮੰਗਣ ਲਗ ਜਾਂਦੇ ਹਨ, ਜਿਨ੍ਹਾਂ ਨੂੰ ਉਹ ਖਿਆਲ ਕਰਦੇ ਹਨ ਕਿ ਇਸ ਦਾ ਮਰਤਬਾ ਸਾਥੋਂ ਜ਼ਿਆਦਾ ਹੈ, ਪ੍ਰੰਤੂ ਸ੍ਰੀ ਗੁਰੂ ਜੀ ਅਜਿਹੇ ਪੁਰਖਾਂ ਪ੍ਰਤਿ ਇਹ ਉਪਦੇਸ਼ ਕਰਦੇ ਹਨ। ਯਥਾ:-

***ਰਾਮਕਲੀ ਕੀ ਵਾਰ ਮਹਲਾ ੫***

***ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ॥ ਰੰਗ ਪਰੰਗ ਅਨੇਕ ਨ ਜਾਪਨ੍ਹਿ ਕਰਤਬਾ॥ ਜੀਆ ਅੰਦਰਿ ਜੀਉ ਸਭੁ ਕਿਛੁ ਜਾਣਲਾ॥ ਸਭੁ ਕਿਛੁ ਤੇਰੈ ਵਸਿ ਤੇਰਾ ਘਰੁ ਭਲਾ॥***

***ਤੇਰੈ ਘਰਿ ਆਨੰਦੁ ਵਧਾਈ ਤੁਧੁ ਘਰਿ॥ ਮਾਣੁ ਮਹਤਾ ਤੇਜੁ ਆਪਣਾ ਆਪਿ ਜਰਿ॥ ਸਰਬ ਕਲਾ ਭਰਪੂਰੁ ਦਿਸੈ ਜਤ ਕਤਾ॥ ਨਾਨਕ ਦਾਸਨਿ ਦਾਸੁ ਤੁਧੁ ਆਗੈ ਬਿਨਵਤਾ॥***

***ਅੰਗ ੯੬੫***

ਇਸ ਪਵਿੱਤ੍ਰ ਸ਼ਬਦ ਦਾ ਭਾਵ ਇਹ ਹੈ ਕਿ ਹੇ ਅਕਾਲ ਪੁਰਖ ਆਪ ਦਾ ਮਰਤਬਾ ਵਡੇ ਤੇ ਭੀ ਵਡਾ ਹੈ ਕਿਉਂਕਿ ਆਪ ਦੇ ਰੰਗ ਅਤੇ ਉਪਰੰਗਾਂ ਦਾ ਕੋਈ ਭੀ ਅੰਤ ਨਹੀਂ ਪਾ ਸਕਦਾ ਅਰ ਆਪ ਦੇ ਕਰਤਬ, ਜੋ ਸੰਸਾਰਕ ਜੀਵਾਂ ਨੂੰ ਸੁਖ ਦੁਖ ਦੇ ਭੋਗ ਦੇਣੇ ਵਾਲੇ ਹਨ, ਸੋ ਕਿਸੇ ਨੂੰ ਭੀ ਮਾਲੂਮ ਨਹੀਂ ਹੁੰਦੇ।

ਹੇ ਪਰਮਾਤਮਾਂ ਆਪ ਕੈਸੇ ਸਰਬੱਗ ਹੋ ਕਿ ਜੀਵਾਂ ਦੇ ਅੰਦਰ, ਜੋ ਜੀਵ ਰਹਿੰਦੇ ਹਨ, ਆਪ ਉਨ੍ਹਾਂ ਦੇ ਭੀ ਗਿਆਤੇ ਹੋ ਅਰ ਸੰਪੂਰਨ ਸ੍ਰਿਸ਼ਟੀ ਅਰ ਉਸ ਦੇ ਨਿਯਮ ਆਪ ਦੇ ਹੀ ਹਥ ਹਨ ਆਪ ਦਾ ਘਰ ਅਰਥਾਤ ਬਯਾਪਕਤਾ ਸਭ ਤੇ ਵਧਕੇ ਹੈ।

ਹੇ ਈਸ਼ਵਰ ! ਸੰਪੂਰਨ ਅਨੰਦ ਅਤੇ ਵਧਾਈਆਂ ਆਪ ਦੇ ਹੀ ਅਮਿਤ ਘਰ ਵਿੱਚ ਹਨ ਜਿਸ ਤੇ ਆਪ ਆਪਣੇ ਬੇਅੰਤ ਸਰੂਪ ਅਤੇ ਵਡੇ ਪ੍ਰਤਾਪ ਨੂੰ ਆਪ ਹੀ ਜਾਣਦੇ ਹੋ, ਕਿਉਂਕਿ ਸੰਪੂਰਨ ਕਲਾ ਪਰੀ ਪੂਰਨ ਆਪ ਹੀ ਹੋ ਅਰ ਜਿਥੇ ਕਿਥੇ ਆਪ ਹੀ ਬਿਆਪਕ ਨਜ਼ਰ ਆਉਂਦੇ ਹੋ, ਇਸ ਲਈ ਹੇ ਅਕਾਲ ਪੁਰਖ ਮੈਂ ਆਪ ਦੇ ਦਾਸਾਂ ਦਾ ਦਾਸ ਆਪ ਅਗੇ ਹੀ ਨਿਉਂਦਾ ਹਾਂ ਅਰਥਾਤ ਆਪ ਨੂੰ ਹੀ ਸਰਬ ਕਲਾ ਪ੍ਰਦਾਤਾ ਜਾਣਦਾ ਹਾਂ।

***ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਮਹਾਤਮਾਂ ਭੀ ਉਸ ਨੂੰ ਤਿਆਗਕੇ ਕਿਤੇ ਹੋਰ ਜਗ੍ਹਾ ਭਟਕਣਗੇ?***

ਚਲਦਾ

*98159-85559*

----- 0 -----

ਕਿਸ਼ਤ ਨੰ: 8

ਲੜੀ ਜੋੜਣ ਲਈ
ਪਿਛਲਾ ਅੰਕ ਦੇਖੋ ਜੀ
ਲੜੀਵਾਰ

# ਗੁਰਬਖ਼ਸ਼ ਸਿੰਘ 'ਕੇਸਰੀ'

(1881-1958)

ਸੰਖੇਪ ਜੀਵਨ ਅਤੇ ਰਚਨਾਵਾਂ ਦਾ ਬਿਓਰਾ

ਡਾ. ਕਰਨੈਲ ਸਿੰਘ ਸੋਮਲ

*ਗਿਆਨੀ ਦਿੱਤ ਸਿੰਘ ਬਾਰੇ ਪੜ੍ਹਦਿਆਂ ਦੋ ਤਿੱਕੜੀਆਂ ਸਾਡਾ ਧਿਆਨ ਖਿੱਚਦੀਆਂ ਹਨ। ਦੋਹਾਂ ਤਿੱਕੜੀਆਂ ਦੀ ਸਾਂਝੀ ਕੜੀ ਹਨ ਗਿਆਨੀ ਦਿੱਤ ਸਿੰਘ। ਪਹਿਲੀ ਤਿੱਕੜੀ ਗਿਆਨੀ ਦਿੱਤ ਸਿੰਘ, ਪ੍ਰੋ. ਗੁਰਮੁਖ ਸਿੰਘ ਅਤੇ ਭਾਈ ਜਵਾਹਰ ਸਿੰਘ ਦੀ ਸੀ। ਦੂਜੀ ਤਿੱਕੜੀ ਵਿੱਚ ਹਨ ਗਿਆਨੀ ਦਿੱਤ ਸਿੰਘ ਅਤੇ ਉਨ੍ਹਾਂ ਦੇ ਦੋ ਸ਼ਰਧਾਲੂ ਯਾਅਨੀ ਉਨ੍ਹਾਂ ਦੇ ਪਦ ਚਿੰਨ੍ਹਾਂ ਉੱਤੇ ਚੱਲਣ ਵਾਲੇ ਭਾਈ ਤਖ਼ਤ ਸਿੰਘ ਅਤੇ ਗੁਰਬਖਸ਼ ਸਿੰਘ ਕੇਸਰੀ।ਅਗਲੇ ਪੰਨਿਆਂ ਉੱਤੇ ਕੇਸਰੀ ਜੀ ਬਾਰੇ ਸੰਖੇਪ ਜਾਣਕਾਰੀ ਦਿੱਤੀ ਗਈ ਹੈ।*

### *ਗੁਰਬਖ਼ਸ਼ ਸਿੰਘ ਕੇਸਰੀ ਦਾ ਅਨੁਭਵ*

ਕੇਸਰੀ ਜੀ ਦੀ ਕਲਮੀ ਸੇਵਾ ਨੂੰ ਸਮਝਣ ਲਈ ਇਹ ਜਾਣਨਾ ਜ਼ਰੂਰੀ ਹੈ ਕਿ ਉਹ ਕਿਹੜੇ ਸਮੇਂ ਵਿੱਚ ਵਿਚਰੇ। ਮਹਾਤਮਾ ਗਾਂਧੀ ਜੀ ਉਨ੍ਹਾਂ ਤੋਂ ਬਾਰਾਂ ਕੁ ਸਾਲ ਪਹਿਲਾਂ ਪੈਦਾ ਹੋਏ ਅਤੇ ਜਵਾਹਰ ਲਾਲ ਨਹਿਰੂ ਅੱਠ ਸਾਲ ਪਿੱਛੋਂ। ਕਾਂਗਰਸ ਪਾਰਟੀ ਕੇਸਰੀ ਜੀ ਦੇ ਜਨਮ ਕੁਝ ਸਾਲ ਪਿਛੋਂ ਬਣੀ। ਮੁਲਕ ਵਿੱਚ ਅਜ਼ਾਦੀ ਦੀ ਤਾਂਘ ਅੱਗੇ ਜਾ ਕੇ ਪੈਦਾ ਹੋਣੀ ਸੀ। ਲੰਮੇ ਸੰਘਰਸ਼ ਅਤੇ ਬੇਹਿਸਾਬ ਕੁਰਬਾਨੀਆਂ ਤੋਂ ਪਿੱਛੋਂ ਦੇਸ 1947 ਈ. ਵਿੱਚ ਅਜ਼ਾਦ ਹੋਇਆ। ਇਸ ਦੇ ਨਾਲ ਹੀ ਦੇਸ ਦਾ ਬਟਵਾਰਾ ਹੋਇਆ। ਪੰਜਾਬ ਨੂੰ ਇਸ ਵੰਡ ਸਮੇਂ ਵੀ ਲਹੂਲੁਹਾਣ ਹੋਇਆ। ਕੇਸਰੀ ਜੀ ਨੇ ਲਗਪਗ ਗਿਆਰਾਂ ਸਾਲ ਅਜ਼ਾਦ ਭਾਰਤ ਦੇ ਦੇਖੇ। ਸਤੱਤਰ ਸਾਲ ਦੀ ਉਮਰ ਵਿੱਚ ਉਹ 1958 ਵਿੱਚ ਚਲ ਵਸੇ ਸਨ। ਇਸ ਤੋਂ ਪੂਰਵਲੇ ਸਮੇਂ ਵਿੱਚ ਦੋ ਵਿਸ਼ਵ ਯੁੱਧ ਹੋਏ। ਵੀਹਵੀਂ ਸਦੀ ਦੇ ਤੀਜੇ ਦਹਾਕੇ ਵਿੱਚ ਗੁਰਦਵਾਰਿਆਂ ਨੂੰ ਮਹੰਤਾਂ ਦੇ ਕਬਜ਼ੇ ਵਿੱਚੋਂ ਛੁਡਾਉਣ ਲਈ ਸਿੱਖਾਂ ਨੂੰ ਸੰਘਰਸ਼ ਕਰਨਾ ਪਿਆ। ਅਨੇਕਾਂ ਕੁਰਬਾਨੀਆਂ ਕਰਨੀਆਂ ਪਈਆਂ। ਗੁਰੂ ਕੇ ਬਾਗ਼ ਦਾ ਮੋਰਚਾ ਅਤੇ ਜੈਤੋ ਦਾ ਮੋਰਚਾ ਵੀ ਲੱਗਿਆ। ਦੇਸ ਤੋਂ ਬਾਹਰ ਗ਼ਦਰ ਪਾਰਟੀ ਦੀਆਂ ਧੁੰਮਾਂ ਪਈਆਂ। ਦੇਸ ਵਿੱਚ ਕਰਤਾਰ ਸਿੰਘ ਸਰਾਭਾ, ਊਧਮ ਸਿੰਘ ਤੇ ਭਗਤ ਸਿੰਘ ਜਿਹੇ ਅਨੇਕਾਂ ਸੂਰਮੇ ਫਾਂਸੀ ਉੱਤੇ ਚੜ੍ਹੇ। ਗਾਂਧੀ ਦੀ ਅਗਵਾਈ ਵਿੱਚ ਨਾਸਿਵਲ ਫੁਰਮਾਨੀ ਦੀ ਲਹਿਰ ਵੀ ਚੱਲੀ। ਇਸ ਪ੍ਰਕਾਰ ਕੇਸਰੀ ਜੀ ਦੇ ਆਪਣੇ ਜੀਵਨ ਵਿੱਚ ਸਮੇਂ ਨੇ ਕਈ ਕਰਵਟਾਂ ਲਈਆਂ। ਕੁਦਰਤੀ ਸੀ ਕਿ ਇਹ ਸਾਰਾ ਕੁਝ ਕੇਸਰੀ ਜੀ ਦੇ ਅਨੁਭਵ ਦਾ ਹਿੱਸਾ ਬਣਿਆ। ਫਿਰ ਉਨ੍ਹਾਂ ਨੇ ਆਪਣੀਆਂ ਜੀਵਨਹਾਲਤਾਂ, ਵਿੱਦਿਆ, ਅਧਿਐਨ ਅਤੇ ਸ਼ਖ਼ਸੀਅਤ ਅਨੁਸਾਰ ਆਪਣਾ ਸਾਹਿੱਤਕ ਕਾਰਜ ਕੀਤਾ। ਕੇਸਰੀ ਜੀ ਮੁੱਖ ਤੌਰ ਤੇ ਸਿੰਘ ਸਭਾ ਲਹਿਰ ਅਤੇ ਪੰਚ ਖ਼ਾਲਸਾ ਦੀਵਾਨ ਭਸੌੜ ਦੇ ਪ੍ਰਭਾਵ ਹੇਠ ਰਹੇ। ਉਨ੍ਹਾਂ ਨੇ ਰਿਆਸਤ ਪਟਿਆਲਾ ਦੀ ਨੌਕਰੀ ਦੌਰਾਨ ਰਾਜਦਰਬਾਰ ਦੇ ਰੰਗ ਵੀ ਵੇਖੇ। ਸਾਹਿੱਤਿਕ ਤੌਰ ਉਤੇ ਕੇਸਰੀ ਜੀ ਆਪਣੇ ਸਮੇਂ ਦੇ ਉਘੇ ਸਾਹਿੱਤਕਾਰਾਂ ਦੇ ਸੰਪਰਕ ਵਿੱਚ ਰਹੇ। ਪੁਸ਼ਤੈਨੀ ਕਿੱਤਾ ਖੇਤੀਬਾੜੀ ਰਿਹਾ ਹੋਣ ਕਾਰਨ ਉਨ੍ਹਾਂ ਦੀ ਸੋਚ ਅਤੇ ਪਹੁੰਚ ਇੱਕ ਕਿਰਸਾਣ ਦੀ ਸੀ। ਉਹ ਜ਼ਮੀਨ ਨਾਲ ਜੁੜੇ ਹੋਏ ਸਨ। ਉਨ੍ਹਾਂ ਦੀਆਂ ਲਿਖਤਾਂ ਵਿੱਚ ਅਖਾਉਤਾਂ, ਮੁਹਾਵਰੇ, ਅਲੰਕਾਰ ਅਤੇ ਸ਼ਬਦਵਾਲੀ ਮੁੱਖ ਤੌਰ ਤੇ ਪੇਂਡੂ ਜੀਵਨ ਨਾਲ ਜੁੜੀ ਹੋਈ ਸੀ।

ਕੇਸਰੀ ਜੀ ਦੀ ਸਾਹਿਤ-ਸੇਵਾ ਨੂੰ ਸਮਝਣ ਲਈ ਇਹ ਜਾਣਨਾ ਬੜਾ ਜ਼ਰੂਰੀ ਹੈ ਕਿ ਉਹ ਸਿੱਖੀ-ਸੋਚ ਨੂੰ ਪ੍ਰਣਾਈ ਸਿੰਘ ਸਭਾ ਲਹਿਰ ਦੇ ਆਸ਼ਿਆਂ ਨੂੰ ਸਮਰਪਿਤ ਸਿਰੜੀ ਲੇਖਕ ਸਨ। ਪੰਚ ਖ਼ਾਲਸਾ ਦੀਵਾਨ ਭਸੌੜ ਨਾਲ ਉਨ੍ਹਾਂ ਦੇ ਨਿਕਟ ਸੰਪਰਕ ਨੇ ਇਸ ਰੰਗ ਨੂੰ ਹੋਰ ਗੂੜ੍ਹਾ ਕਰ ਦਿੱਤਾ। ਡਾ. ਤੇਜਵੰਤ ਮਾਨ ਨੇ ਆਪਣੀ ਪੁਸਤਕ 'ਪੰਚ ਖ਼ਾਲਸਾ ਦੀਵਾਨ ਭਸੌੜ ਦੀ ਪੰਜਾਬੀ ਸਾਹਿੱਤ ਨੂੰ ਦੇਣ' ਵਿੱਚ ਲਿਖਿਆ ਹੈ " ਪੰਚ ਖਾਲਸਾ ਦੀਵਾਨ ਦੇ ਮੁੱਖੀਆਂ ਵਿਚ ਹੇਠ ਲਿਖੇ ਸੱਜਣ ਨੀਯਤ ਹੁੰਦੇ ਰਹੇ ਹਨ........ਗੁਰਬਖ਼ਸ਼ ਸਿੰਘ ਕੇਸਰੀ.... ਆਦਿ ਹੋਰ ਕਿੰਨੇ ਹੀ ਵਿਦਵਾਨ ਏਸ ਦੀਵਾਨ ਦੇ ਕੰਮਾਂ ਵਿਚ ਵਧ ਚੜ੍ਹ ਕੇ ਹਿੱਸਾ ਲੈਂਦੇ ਰਹੇ ਹਨ।" (ਪੰਨਾ 78-79)

ਚਾਹੇ, ਇਹ ਸਿੰਘ ਸਭਾ ਲਹਿਰ ਦਾ ਪ੍ਰਭਾਵ ਹੋਵੇ ਜਾਂ ਖਾਲਸਾ ਦੀਵਾਨ ਦਾ, ਕੇਸਰੀ ਜੀ ਲਈ ਗੁਰੂ ਗ੍ਰੰਥ ਤੋਂ ਮਿਲਦੀ ਅਗਵਾਈ ਅਨੁਸਾਰ ਜੀਵਨ-ਜਾਚ ਉਤਿ ਪਹਿਰਾ ਦੇਣਾ ਜ਼ਰੂਰੀ ਸੀ। ਅਨਮਤ ਤੋਂ ਦੂਰ ਰਹਿਣਾ, ਸਾਦਾ ਅਤੇ ਸਰਲ ਰਹਿਣ-ਸਹਿਣ, ਨਸ਼ਿਆਂ ਤੋਂ ਦੂਰੀ, ਜਿਨਸੀ-ਭੇਦ ਭਾਵ ਨੂੰ ਨਾ ਮੰਨਣਾ, ਵਿੱਦਿਆ ਦਾ ਪ੍ਰਚਾਰ, ਸਿੱਖ ਇਤਿਹਾਸ ਅਤੇ ਸਿੱਖ ਵਿਰਸੇ ਦੀ ਸੰਭਾਲ ਕਰਨਾ, ਆਦਿ ਇਸ ਸੋਚ ਦੇ ਮੁੱਖ ਅੰਗ ਰਹੇ ਹਨ।

ਕੇਸਰੀ ਜੀ ਮੁੱਖ ਤੌਰ ਉਤਿ ਸਿੱਖ ਪ੍ਰਚਾਰਕ ਸਨ। ਮਲਾਇਆ ਵਿੱਚ ਉਨ੍ਹਾਂ ਦਾ ਪ੍ਰਚਾਰਕ ਵਜੋਂ ਕੰਮ ਕਰਨਾ ਤਾਂ ਵਿੱਦਤ ਹੀ ਹੈ। ਪ੍ਰਚਾਰ ਦੇ ਨੁਕਤੇ ਤੋਂ ਉਨ੍ਹਾਂ ਨੇ ਆਪਣੀਆਂ ਲਿਖਤਾਂ ਦੀ ਭਾਸ਼ਾ ਸੁਚੇਤ ਰੂਪ ਵਿੱਚ ਸਰਲ ਰੱਖੀ। ਉਨ੍ਹਾਂ ਨੇ ਆਮ ਪ੍ਰਚੱਲਿਤ ਛੰਦਾਂ ਦੀ ਵਰਤੋਂ ਕੀਤੀ। 'ਨਿੱਕੀਆਂ ਜਿੰਦਾਂ ਵੱਡੇ ਸਾਕੇ' ਪੁਸਤਕ ਦੇ ਅਰੰਭ ਵਿੱਚ ਕੇਸਰੀ ਜੀ ਵੱਲੋਂ 'ਬੇਨਤੀ' ਸਿਰਲੇਖ ਹੇਠ ਲਿਖੇ ਸ਼ਬਦ ਇਸ ਪ੍ਰਸੰਗ ਵਿੱਚ ਬੜੇ ਮਹੱਤਵਪੂਰਨ ਹਨ-

'' ਏਹ ਗੱਲ ਸਭ ਕੋਈ ਜਾਣਦਾ ਹੈ, ਕਿ ਪ੍ਰਚਾਰ ਦਾ ਸਭ ਤੋਂ ਵੱਡਾ ਵਸੀਲਾ ਦੇਸ ਦੀ ਆਪਣੀ ਦੇਸੀ ਜਬਾਨ ਦੀਆਂ ਪੋਥੀਆਂ ਹਨ। ਸਾਡਾ ਦੇਸ ਪੰਜਾਬ ਹੈ, ਇਸਦੀ ਬੋਲੀ ਨੂੰ ਪੰਜਾਬੀ ਕਹਿੰਦੇ ਹਨ। .....ਹੁਣ ਗੁਰੂ ਜੀ ਦੀ ਕ੍ਰਿਪਾ ਨਾਲ ਦੇਸ ਦੇ ਕਵੀਆਂ ਦੀ ਰੁਚੀ ਚੰਗੇ ਸੁੱਧਾਚਾਰਕ ਪੁਸਤਕ ਲਿਖਨ ਵੱਲ ਹੋਈ ਹੈ, ਯਕੀਨ ਨਾਲ ਕਿਹਾ ਜਾਂਦਾ ਹੈ ਕਿ ਪੰਜਾਬੀ ਬੋਲੀ ਤ੍ਰੱਕੀ ਕਰੇਗੀ।।...ਹੁਣ ਸਾਨੂੰ ਏਹ ਕਰਨਾ ਲੋੜੀਦਾ ਹੈ, ਜੋ ਅਸੀਂ ਉਜੇਹੀਆਂ ਪੁਸਤਕਾਂ ਰਚੀਏ ਜੋ ਆਮ ਦੀ ਸਮਝ ਵਿਚ ਆਕੇ ਲਾਭ ਦਾ ਕਾਰਣ ਬਣਨ।......ਅਜ ਕਲ ਆਮ ਤੌਰ ਪਰ ਜਿਨ੍ਹਾਂ ਕਿੱਸਿਆਂ ਵਿਚ ਬੈਂਤ, ਕਬਿੱਤ, ਦੋਹਰੇ, ਸੋਰਠੇ, ਸਵੱਯੇ, ਛੰਦ, ਚੌਪਈ, ਖਾਸਕਰ, ਕੋਰੜੇ ਛੰਦ ਹੁੰਦੇ ਹਨ ਓਹਨਾਂ ਨੂੰ ਲੋਕੀਂ ਵਧੀਕ ਪਿਯਾਰ ਕਰਦੇ ਹਨ। ........ਇਨ੍ਹਾਂ ਛੰਦਾਂ ਨੂੰ ਆਮ ਲੋਕ ਕਈ ਢੰਗਾਂ ਵਿਚ ਗਾਂਵਦੇ ਤੇ ਪੜ੍ਹਦੇ ਹਨ। ਪਰ ਅਸੀਂ ਇਸਨੂੰ ਹਾਰਮੋਨਜਮ ਵਾਜੇ ਨਾਲ ਇਕ ਅਨੋਖੀ ਤ੍ਰਜ਼ ਪਰ ਕਢਿਆ ਹੈ। ਜੋ ਬੜਾ ਦਿਲ ਖਿਚਵਾਂ ਢੰਗ ਹੈ। ''

ਸਮਾਜ-ਸੁਧਾਰ ਕੇਸਰੀ ਜੀ ਦੀਆਂ ਲਿਖਤਾਂ ਦਾ ਉਘੜਵਾਂ ਲੱਛਣ ਹੈ।

ਕੇਸਰੀ ਜੀ ਪੁਆਧ ਦੇ ਖਿੱਤੇ ਦੇ ਜੰਮਪਲ ਸਨ। ਇਸ ਖਿੱਤੇ ਦੀ ਪੰਜਾਬੀ ਸ਼ਬਦਾਵਲੀ ਉਨ੍ਹਾਂ ਦੀਆਂ ਰਚਨਾਵਾਂ ਵਿੱਚ ਸਹਿਜ-ਸੁਭਾਵਿਕ ਹੀ ਆ ਗਈ ਹੈ।

ਕੇਸਰੀ ਜੀ ਪੱਤਰਕਾਰੀ ਨਾਲ ਵੀ ਜੁੜੇ ਹੋਏ ਸਨ। ਇਸ ਕਾਰਨ ਉਨ੍ਹਾਂ ਦੀਆਂ ਲਿਖਤਾਂ ਜਨ-ਸਾਧਾਰਨ ਨੂੰ ਸਾਹਮਣੇ ਰੱਖ ਕੇ ਲਿਖੀਆਂ ਹੁੰਦੀਆਂ ਸਨ। ਕਈ ਵਾਰੀ ਪਾਠਕ ਨੂੰ ਸਿੱਧਾ ਸੰਬੋਧਨ ਵੀ ਹੁੰਦਾ ਸੀ।

ਕੇਸਰੀ ਜੀ ਭਾਵੇਂ ਕਿਸੇ ਵੀ ਵਿਚਾਰਧਾਰਾ ਨਾਲ ਜੁੜੇ ਹੋਏ ਸਨ, ਬੁਨਿਆਦੀ ਤੌਰ ਉਤਿ ਉਹ ਸਾਹਿੱਤਕਾਰ ਸਨ। ਇਸ ਲਈ, ਉਹ ਆਪਣੇ ਆਦਰਸ਼ਕ ਸਾਹਿੱਤਕਾਰ ਗਿਆਨੀ ਦਿੱਤ ਸਿੰਘ ਵਾਂਗੂੰ ਆਪਣੀ ਕਰਤਾਰੀ ਸ਼ਕਤੀ ਦਾ ਪ੍ਰਗਟਾਵਾ ਆਪਣੇ ਅੰਦਾਜ਼ ਵਿੱਚ ਕਰ ਦਿੰਦੇ ਸਨ। ਕੇਸਰੀ ਜੀ ਦੇ ਕੁਝ ਅਣਛਪੇ ਲੇਖਾਂ ਨੂੰ ਵੇਖਦਿਆਂ 'ਖਾਲਸਾ ਪਾਰਲੀਮੈਂਟ ਗਜ਼ਟ' ਦੇ ਜੂਨ-ਜੁਲਾਈ ਅੰਕ 1951 ਅੰਕ ਵਿੱਚ ਛਪਿਆ 'ਅਮੋਲਕ ਤੋਹਫ਼ਾ' ਨਾਂ ਦਾ ਲੇਖ ਧਿਆਨ ਵਿੱਚ ਆਇਆ। ਇਹ ਮੁਗ਼ਲ ਬਾਦਸ਼ਾਹ ਜਹਾਂਗੀਰ ਅਤੇ ਉਸ ਦੀਆਂ ਬੇਗਮਾਂ ਵਿਚਕਾਰ ਕਿਸੇ ਪ੍ਰਸੰਗ ਵਿੱਚ ਹੋਈ ਫ਼ਾਰਸੀ ਸ਼ਿਅਰੋ-ਸ਼ਾਇਰੀ ਬਾਰੇ ਹੈ। ਸਾਹਿੱਤਿਕ ਸੁਹਜ-ਸੁਆਦ ਪੱਖੋਂ ਇਸ ਲੇਖ ਦਾ ਵਿਸ਼ਾ ਬਹੁਤ ਵਧੀਆ ਹੈ। ਐਪਰ ਸਿੱਖ-ਜਗਤ ਵਿੱਚ ਗੁਰੂ ਅਰ੍ਜਨ ਦੇਵ ਦੀ ਸ਼ਹੀਦੀ ਕਾਰਨ ਜਹਾਂਗੀਰ ਪ੍ਰਤਿ ਗੁੱਸੇ ਅਤੇ ਤ੍ਰਿਸਕਾਰ ਦੀਆਂ ਭਾਵਨਾਵਾਂ ਵੀ ਜਾਗਦੀਆਂ ਹਨ। ਕੇਸਰੀ ਜੀ ਇਸ ਲੇਖ ਵਿੱਚ ਜਹਾਂਗੀਰ ਨੂੰ ਵਿਦਵਾਨ ਅਤੇ ਵਿੱਦਿਆ ਪ੍ਰੇਮੀ ਦੱਸਦੇ ਹਨ। ਉਹ ਬੇਗਮਾਂ ਦੇ ਸਾਹਿੱਤਿਕ ਸੁਹਜ-ਸਵਾਦ, ਹਾਜ਼ਰ-ਜਵਾਬੀ ਅਤੇ ਬੌਧਿਕਤਾ ਨੂੰ ਰੀਝ ਨਾਲ ਚਿਤਰਦੇ ਹਨ। ਇਹ ਗੱਲ ਪ੍ਰਮਾਣਿਤ ਕਰਦੀ ਹੈ ਕਿ ਸਾਹਿੱਤਕਾਰ ਅਤੇ ਕਲਾਕਾਰ ਕਿਸੇ ਸੋਚ ਨਾਲ ਪ੍ਰਤਿਬੱਧਤਾ ਰੱਖਣ ਦੇ ਬਾਵਜੂਦ ਕਈ ਵਾਰੀ ਉਸ ਤੋਂ ਉੱਪਰ ਵੀ ਉੱਠ ਜਾਂਦੇ ਹਨ। ਕੇਸਰੀ ਜੀ ਇਸ ਪੱਖੋਂ ਅਪਵਾਦ ਨਹੀਂ ਸਨ।

ਭਾਵੇਂ ਕੇਸਰੀ ਜੀ ਦਾ ਕਵੀ ਰੂਪ ਵੱਧ ਉਘੜਿਆ ਹੈ। ਗਿਆਨੀ ਦਿੱਤ ਸਿੰਘ ਵਾਂਗ, ਉਹ ਵਾਰਤਕ ਵਿੱਚ ਦੇਣ ਯੋਗ ਵਿਸ਼ਾ-ਵਸਤੂ ਨੂੰ ਵੀ ਆਪਣੀ ਮੌਜ ਵਿੱਚ ਛੰਦ-ਬੱਧ ਰੂਪ ਦੇ ਦਿੱਤਾ ਕਰਦੇ ਸਨ। ਉਹ ਛੰਦ-ਕਲਾ ਵਿੱਚ ਪ੍ਰਵੀਣ ਵੀ ਸਨ। ਉਂਜ, ਕੇਸਰੀ ਜੀ ਦੀ ਵਾਰਤਕ ਦੇ ਜਿੰਨੇ ਕੁ ਨਮੂਨੇ ਸਾਨੂੰ ਵੇਖਣ ਨੂੰ ਮਿਲ ਸਕੇ ਹਨ, ਉਸ ਅਨੁਸਾਰ ਉਹ ਉਚੇ ਪੱਧਰ ਦੇ ਵਾਰਤਕ-ਲੇਖਕ ਵੀ ਸਾਬਤ ਹੁੰਦੇ ਹਨ। ਉਹ ਕਿਸੇ ਗੰਭੀਰ ਵਿਸ਼ੇ ਬਾਰੇ ਵਿਚਾਰ ਕਰਦੇ ਹੋਏ, ਉਸ ਨੂੰ ਵਧੇਰੇ ਸਪਸ਼ਟ ਕਰਨ ਅਤੇ ਰੌਚਿਕਤਾ ਦਾ ਤਰੋਂਕਾ ਦੇਣ ਲਈ ਕੋਈ

ਢੁਕਵੀਂ ਕਹਾਣੀ ਦੇ ਦਿੰਦੇ ਸਨ। ਕੇਸਰੀ ਜੀ ਦੇ ਇਸ ਰੰਗ ਨੂੰ ਅੱਗੇ ਦਿੱਤੀਆਂ ਦੋ ਉਦਾਹਰਨਾਂ ਵਿੱਚ ਵੇਖਿਆ ਜਾ ਸਕਦਾ ਹੈ-

1. ''ਪਿਛਲੇ ਸਮੇਂ ਵਿਚ ਕਾਜ਼ੀ ਹਾਕਮਾਨਾ ਪੁਜ਼ੀਸ਼ਨ ਵਿਚ ਅਦਾਲਤੀ ਹੋਇਆ ਕਰਦੇ ਸਨ। ਇਕ ਕਾਜ਼ੀ ਸਾਹਿਬ ਬਹੁਤ ਬੜੀ ਹੈਸੀਅਤ ਦੇ ਮਾਲਕ ਸਨ, ਆਪ ਦੇ ਪਾਸ ਸਵਾਰੀ ਲਈ ਇਕ ਕੋਤਲ ਘੋੜਾ ਸੀ ਜੋ ਬਹੁਤ ਵਡੇ ਮੁੱਲ ਦਾ ਸੀ। ਕਾਜ਼ੀ ਦੇ ਨੌਕਰ ਦੀ ਨੀਅਤ ਫਿਟ ਗਈ, ਉਸ ਨੇ ਚਾਹਿਆ ਕਿ ਕਿਸੇ ਫਰੇਬ ਨਾਲ ਇਹ ਘੋੜਾ ਗੁੰਮ ਕਰ ਦਿੱਤਾ ਜਾਵੇ। ਸੋ ਉਸ ਨੇ ਇਕ ਦਿਨ ਕਾਜ਼ੀ ਨੂੰ ਆਖਿਆ, 'ਹਜ਼ੂਰ! ਕੋਤਲ ਘੋੜਾ ਤਾਂ ਗਧਿਆ ਚਲਿਆ ਜੇ, ਘੋੜੇ ਦਾ ਇਕ ਕੰਨ ਖੋਤੇ ਦਾ ਹੋ ਗਿਆ'। ਕਾਜ਼ੀ ਨੇ ਕਿਹਾ,' ਬਕਵਾਸ ਪਿਆ ਕਰਦਾ ਏਂ? ਅਜਿਹਾ ਨਹੀਂ ਹੋ ਸਕਦਾ'। ਨੌਕਰ ਨੇ ਫੇਰ ਦੂਜੇ ਦਿਨ ਆਖਿਆ 'ਹਜ਼ੂਰ! ਮੈਂ ਤਬੇਲੇ ਵਿਚੋਂ ਆਇਆ ਹਾਂ, ਦੂਜਾ ਕੰਨ ਵੀ ਬਦਲ ਗਿਆ'। ਪਰ ਕਾਜ਼ੀ ਨੌਕਰ ਨੂੰ ਫੇਰ ਮੁੜ ਝਿੜਕਾਂ ਪਾਈਆਂ। ਥੋੜੀ ਦੇਰ ਬਾਅਦ ਕਾਜ਼ੀ ਨੂੰ ਹੋਰ ਸੁਣਾਉਣੀ ਮਿਲੀ, 'ਹਜ਼ੂਰ ਤੁਸੀਂ ਤਾਂ ਸੱਚ ਨਹੀਂ ਮੰਨਦੇ, ਘੋੜੇ ਦੀ ਗਰਦਨ ਵੀ ਖੋਤੇ ਦੀ ਹੋ ਗਈ ਹੈ।' ਕਾਜ਼ੀ ਨੇ ਖਿਆਲ ਕੀਤਾ ਨੌਕਰ ਪਾਗਲ ਹੋ ਗਿਆ ਹੈ, ਕਦੀ ਹੱਸ ਛਡੇ ਕਦੇ ਝਿੜਕ ਕੇ ਪਰਤਾ ਦੇਵੇ। ਪਰ ਨੌਕਰ ਹਰ ਵਾਰ ਤਬੇਲੇ ਚੋਂ ਨਵੀਂ ਹੀ ਖਬਰ ਲਿਆਵੇ। ਹੁਣ ਨੌਕਰ ਨੇ ਕਿਹਾ ਹਜ਼ੂਰ ਹੁਣ ਤਾਂ ਪੂਛ ਵੀ ਬਦਲ ਗਈ ਤੇ ਸੁੰਮ ਵੀ ਖੋਤੇ ਦੇ ਹੋ ਗਏ, ਪਰ ਕਾਜ਼ੀ ਦੇ ਕੰਨ ਤੇ ਜੂੰ ਨਾ ਸਿਰਕੀ। ਛੇਕੜ ਨੌਕਰ ਨੇ ਸਮਾਂ ਗ਼ਨੀਮਤ ਸਮਝ ਕੇ ਕੋਤਲ ਘੋੜਾ ਚੋਰਾਂ ਦੇ ਹਵਾਲੇ ਕੀਤਾ ਤੇ ਉਸ ਦੀ ਥਾਂ ਇਕ ਲੰਮੇ ਕੰਨਾਂ ਵਾਲਾ, ਵਡੇ ਕਦ ਦਾ ਸਫੈਦ ਗਧਾ ਬੰਨ੍ਹ ਦਿਤਾ ਅਤੇ ਕਾਜ਼ੀ ਨੂੰ ਸੰਜੀਦਗੀ ਅਤੇ ਦੁਖਿਤ ਦਿਲ ਨਾਲ ਆ ਕੇ ਆਖਿਆ, ਹਜ਼ੂਰ ਹੁਣ ਤਾਂ ਉਠੋ ਤੇ ਚਲ ਕੇ ਵੇਖੋ, ਆਪ ਦਾ ਕੋਤਲ ਘੋੜਾ ਤਾਂ ਸਾਰੇ ਦਾ ਸਾਰਾ ਨਖਸਿਖ ਤੀਕ ਗਧਿਆ ਗਿਆ। ਨੌਕਰ ਦੀ ਇਹ ਅਨੋਖੀ ਗੱਲ ਸੁਣ ਕੇ ਕਾਜ਼ੀ ਸਾਹਿਬ ਤਬੇਲੇ ਵਿੱਚ ਆ ਕੇ ਵੇਖਿਆ, ਜੋ ਕੋਤਲ ਦੀ ਥਾਂ ਖੋਤਾ ਖਲੋਤਾ ਹੈ। ਇਹ ਸਿਤਮ ਭਰਿਆ ਕੌਤਕ ਵੇਖ ਕੇ ਕਾਜ਼ੀ ਦੀ ਖਾਨਿਉਂ ਗਈ, ਪਰ ਨੌਕਰ ਦੀ ਚੜ੍ਹ ਵੱਜੀ, ਆਖਣ ਲੱਗਾ, 'ਹਜ਼ੂਰ ਜਦ ਕੰਨ ਬਦਲੇ ਤਦ ਮੈਂ ਇਤਲਾਹ ਦਿੱਤੀ, ਗਰਦਨ ਬਦਲੀ ਜਦ ਮੈਂ ਪਿੱਟਿਆ, ਸੁੰਮ ਬਦਲੇ ਜਦ ਨਾ ਆਪ ਨੇ ਸੁਣੀ, ਫੇਰ ਪੂਛ ਬਦਲੀ, ਛੇਕੜ ਬਦਲਦਾ ਬਦਲਦਾ ਸਾਰਾ ਹੀ ਬਦਲ ਗਿਆ, ਹੁਣ ਕਿਉਂ ਪਿਟਦੇ ਹੋ।''

-(ਲੇਖ 'ਹਜ਼ੂਰ ! ਕੋਤਲ ਘੋੜਾ ਗਧਿਆ ਚੱਲਿਆ ਜੇ!' ਵਿੱਚੋਂ)

2. '' ਸ਼ਹਿਨਸ਼ਾਹ ਅਕਬਰ ਨੂੰ ਆਪਣੀ ਪਿਛਲੀ ਉਮਰ ਦੇ ਹਿਸੇ ਵਿਚ ਇਕ ਜਵਾਨ ਲੜਕੀ ਨਾਲ ਇਸ਼ਕ ਹੋ ਗਿਆ। ਅਰ ਬਾਦਸ਼ਾਹ ਉਸ ਨਾਲ ਸ਼ਾਦੀ ਕਰਨ ਲਈ ਤੁਲ ਗਿਆ। ਰਾਜਾ ਬੀਰਬਲ ਇਸ ਗੱਲ ਤੋਂ ਬਹੁਤ ਵਿਰੁੱਧ ਸੀ। ਸੌ ਵਲ ਛਲ ਕਰਕੇ ਹੇਰਾਂ ਫੇਰਾਂ ਨਾਲ ਮਾਨਬਰ ਨੂੰ ਸਮਝਾਣ ਬੁਝਾਣ ਦੇ ਯਤਨ ਕੀਤੇ, ਪਰ ਕੋਈ ਸਫਲ ਨਾ ਹੋਇਆ ਅਰ ਬਾਦਸ਼ਾਹ ਇਜੇਹਾ ਮੋਹਿਤ ਹੋਇਆ ਆਖੇ ਸਹੇ ਦੇ ਚੌਥੀ ਲੱਤ ਹੈ ਹੀ ਨਹੀਂ। ਮੈਂ ਸ਼ਾਦੀ ਜ਼ਰੂਰ ਕਰਾਵਾਂਗਾ। ਜਦ ਹੋਰ ਕੋਈ ਚਾਰਾ ਨਾ ਚਲਿਆ ਤਾਂ ਰਾਜਾ ਬੀਰਬਲ ਨੇ ਜਿਥੇ ਨੂੰ ਕਿ ਸ਼ਹਿਨਸ਼ਾਹ ਦਾ ਰੋਜ਼ ਗੁਜ਼ਰਨੇ ਦਾ ਮੌਕਿਆ ਸਾ ਉਥੇ ਮੋਟੇ ਅੱਖਰਾਂ ਵਿਚ ਹੇਠ ਲਿਖਿਆ ਸ੍ਵੈਯਾ ਇਕ ਫੱਟੇ ਉਤੇ ਲਿਖਕੇ ਖੜਾ ਕਰ ਦਿਤਾ ਜੋ ਇਸ ਪ੍ਰਕਾਰ ਸੀ :-

'ਵਿਆਹ ਕੋ ਚਾਵ ਉਠੈ ਮਨ ਮੈ ਤਬ ਪੰਦਰਹ, ਬੀਸ, ਪਚੀਸ ਲੌ ਕੀਜੈ। ਤੀਸ ਭਏ ਜਬ ਖੀਸ ਉਰੂ ਅਰੁ ਚਾਲੀ ਪਚਾਸ ਮੇਂ ਨਾਮ ਨਾ ਲੀਜੈ। ਕਾਮ ਕੋ ਬੇਗ ਉਠੈ ਮਨ ਮੇ ' ਤਬ ਗਿਆਨ ਸੇ ਚਿਤ ਕੋ ਰੋਕ ਲਈਜੈ। ਸਾਠ ਬਰੀਸ ਮੇਂ ਵਿਆਹ ਕਰਾਏ ਜੋ ਕਾਢ ਕੈ ਜੂਤਾ ਕਪਾਲ ਮੇਂ ਦੀਜੇ।'

ਬੱਸ ਏਹ ਸ੍ਵੈਯਾ ਪੜ੍ਹਕੇ ਅਕਬਰ ਬਹੁਤ ਸ਼ਰਮਿੰਦਾ ਹੋਇਆ ਅਰ ਉਸ ਨੇ ਜਾਣ ਲੀਤਾ ਜੋ ਇਹ ਖਚਰ ਬੀਰਬਲ ਦਾ ਹੈ। ਕਿਉਂਕਿ 'ਕਪਾਲ ਮੇਂ ਜੂਤਾ' ਜੇਹੇ ਸ਼ਬਦ ਬੀਰਬਲ ਤੋਂ ਬਿਨਾਂ ਹੋਰ ਕੌਣ ਸੀ ਜੋ ਅਕਬਰ ਦੀ ਸ਼ਾਨ ਵਿਚ ਬੋਲ ਸਕਦਾ ਹੋਵੇ, ਉਸ ਦਿਨ ਤੋਂ ਫੇਰ ਕਦੇ ਵਿਆਹ ਦਾ ਨਾਮ ਤੀਕ ਨਾ ਲਿਆ।

ਵੱਡੀ ਉਮਰ ਦੀ ਸ਼ਾਦੀ ਦੀ ਰੋਕ ਏਹ ਭੀ ਵਿਹਾਰ ਸੁਧਾਰ ਦਾ ਇਕ ਖਾਸ ਅੰਗ ਹੈ। ਜੋ ਲੋਕ ਇਸ ਤਰਾਂ ਦੀਆਂ ਸ਼ਾਦੀਆਂ ਕਰਾਉਂਦੇ ਹਨ ਉਹ ਆਪਣੇ ਲਈ ਤੇ ਦੇਸ਼ ਲਈ ਹਰ ਪਹਿਲੂ ਤੋਂ ਹਾਨੀਕਾਰਕ ਹਨ।''

('ਵੱਡੀ ਉਮਰ ਦੀ ਸ਼ਾਦੀ' ਵਿੱਚੋਂ)

ਇਸ ਤੋਂ ਇਹ ਵੀ ਪ੍ਰਮਾਣਿਤ ਹੁੰਦਾ ਹੈ ਕਿ ਕੇਸਰੀ ਜੀ ਕਥਾ-ਰਸ ਦੇ ਵੀ ਧਨੀ ਸਨ। ਕੇਸਰੀ ਜੀ ਦੀ ਵਾਰਤਕ ਨੂੰ ਅੱਗੇ ਵੱਖਰੇ ਕਾਂਡ ਵਿੱਚ ਵਿਚਾਰਿਆ ਗਿਆ ਹੈ।

### *ਗੁਰਬਖਸ਼ ਸਿੰਘ ਕੇਸਰੀ ਦੀ ਸ਼ਖ਼ਸੀਅਤ*

### *ਕੇਸਰੀ ਜੀ ਦਾ ਮੁਹਾਂਦਰਾ*

ਰਣਜੋਧ ਸਿੰਘ ਗਿੱਲ ਨੇ ਆਪਣੇ ਨਾਨਾ ਜੀ (ਕੇ ਸਰੀ ਜੀ) ਦਾ ਮੁਹਾਂਦਰਾ ਇਸ ਪ੍ਰਕਾਰ ਦੱਸਿਆ ਹੈ-''ਮੇਰੇ ਨਾਨਾ ਜੀ, ਸ੍ਰੀ ਗੁਰਬਖਸ਼ ਸਿੰਘ ਕੇਸਰੀ ਜੀ ਦਰਮਿਆਨਾ ਕੱਦ, ਚੌੜਾ ਜੁੱਸਾ, ਚਿਹਰੇ ਉੱਤੇ ਇੱਕ ਰੋਅਬਦਾਰ ਤੇਜ ਦੇ ਮਾਲਕ ਸਨ।'' ਉਨ੍ਹਾਂ ਨੇ ਹੋਰ ਸਪਸ਼ਟ ਕਰਦਿਆਂ ਮੈਨੂੰ ਜ਼ੁਬਾਨੀ ਦੱਸਿਆ ਕਿ ਕੇਸਰੀ ਜੀ ਦੀ ਦਿੱਖ ਪਰਤਾਪ ਸਿੰਘ ਕੈਰੋਂ ਵਰਗੀ ਸੀ। ਭਾਵ, ਜਿਵੇਂ ਦੇ ਕੈਰੋਂ ਆਮ ਵੇਖੀ ਜਾਂਦੀ ਫੋਟੋ ਵਿੱਚ ਵਿਖਾਈ ਦਿੰਦੇ ਹਨ, ਉਸ ਨਾਲ ਮਿਲਦਾ ਜੁਲਦਾ ਕੇਸਰੀ ਜੀ ਦਾ ਚਿਹਰਾ ਸੀ।

*ਕੇਸਰੀ ਜੀ ਦਾ ਖਾਣ-ਪੀਣ*

ਰਣਜੋਧ ਸਿੰਘ ਗਿੱਲ ਨੇ ਅੱਗੇ ਲਿਖਿਆ ਹੈ ਕਿ ਕੇਸਰੀ ਜੀ ਨਸ਼ਿਆਂ ਦੇ ਖ਼ਿਲਾਫ਼ ਸਨ, ਇਸ ਲਈ ਸਾਰੀ ਉਮਰ ਕਦੇ ਚਾਹ ਵੀ ਨਹੀਂ ਪੀਤੀ। ਮੌਸਮ ਮੁਤਾਬਿਕ ਗੰਨੇ ਦਾ ਰਸ, ਦੁੱਧ, ਲੱਸੀ, ਠੰਡਾਈ, ਸ਼ਕੰਜਵੀਂ ਉਨ੍ਹਾਂ ਦੇ ਮਨਪਸੰਦ ਡਰਿੰਕਸ ਸਨ।

*ਪਹਿਰਾਵਾ*

ਜਦੋਂ ਕੇਸਰੀ ਜੀ ਮਲਾਇਆ ਵਿੱਚ ਸਨ ਤਦ ਉੱਥੇ ਉਨ੍ਹਾਂ ਨੇ ਪੈਂਟ-ਕੋਟ ਬੇਸ਼ੱਕ ਪਹਿਨਿਆ ਹੋਵੇ, ਘਰ ਉਨ੍ਹਾਂ ਦਾ ਲਿਬਾਸ ਦੇਸੀ ਹੁੰਦਾ ਸੀ। ਉਹ ਆਮ ਤੌਰ ਤੇ ਸਫ਼ੈਦ ਦਸਤਾਰ, ਸਫ਼ੈਦ ਹੀ ਕਮੀਜ਼ ਅਤੇ ਕਛਹਿਰਾ ਪਾਉਂਦੇ ਸਨ। ਬਾਹਰ ਜਾਣ ਵੇਲੇ ਚਿੱਟਾ ਪਜਾਮਾ ਅਤੇ ਕੋਟ ਪਹਿਨਦੇ ਸਨ। ਦਸਤਾਰ ਨੂੰ ਜਿਵੇਂ ਇੱਕ ਇੱਕ ਪੇਚ ਲਪੇਟ ਕੇ ਬੰਨ੍ਹਦੇ ਸਨ, ਤਿਵੇਂ ਹੀ ਇੱਕ ਇੱਕ ਪੇਚ ਖੋਲ੍ਹ ਕੇ ਉਤਾਰਦੇ ਸਨ। ਸ੍ਰੀ ਗਿੱਲ ਨੇ ਜ਼ੁਬਾਨੀ ਦੱਸਿਆ ਕਿ ਕੇਸਰੀ ਜੀ ਪਹਿਰਾਵੇ ਦੇ ਸੰਬੰਧ ਵਿੱਚ ਕੋਈ ਉਚੇਚ ਨਹੀਂ ਸਨ ਵਰਤਦੇ। ਜਿਹੋ ਜਿਹੇ ਵਸਤਰ ਘਰ ਪਹਿਨੇ ਹੁੰਦੇ ਬਾਹਰ ਜਾਣ ਲਈ ਉਵੇਂ ਹੀ ਤੁਰ ਪੈਂਦੇ।

*ਰਿਸ਼ਤਿਆਂ ਦੀ ਵਡਿਆਈ*

ਕੇਸਰੀ ਜੀ ਪਰਿਵਾਰਿਕ ਸੰਬੰਧਾਂ ਵੱਲ ਵਿਸ਼ੇਸ਼ ਧਿਆਨ ਦਿੰਦੇ ਸਨ। ਕੇਸਰੀ ਜੀ ਆਪਣੀ ਧੀ ਨੂੰ ਬਹੁਤ ਮੋਹ ਕਰਦੇ ਸਨ। ਰਣਜੋਧ ਸਿੰਘ ਗਿੱਲ ਨੇ ਇੱਕ ਪਿਆਰੀ ਗੱਲ ਲਿਖੀ ਹੈ,'' ਮੈਨੂੰ ਯਾਦ ਹੈ ਇਕ ਵਾਰੀ ਮੈਂ ਆਪਣੇ ਮਾਮਿਆਂ ਅਤੇ ਬੀਬੀ ( ਮੇਰੀ ਮਾਂ) ਦੇ ਦੇਖਾ ਦੇਖੀ ਉਨ੍ਹਾਂ ਨੂੰ 'ਬਾਪੂ ਜੀ' ਆਖ ਦਿੱਤਾ। ਉਨ੍ਹਾਂ ਨੇ ਤੁਰੰਤ ਬੜੇ ਪਿਆਰ ਨਾਲ ਮੈਨੂੰ ਗੋਦ ਵਿੱਚ ਬਿਠਾ ਕੇ ਕਿਹਾ ਕਿ ਮੈਨੂੰ ਬਾਪੂ ਜੀ ਕਹਿਣ ਵਾਲੇ ਤੇ ਬਹੁਤ ਹਨ। ਮੈਨੂੰ 'ਨਾਨਾ ਜੀ' । ਕੌਣ ਕਹੇਗਾ।'' ਇਸ ਪਿੱਛੋਂ ਇਸ ਦੋਹਤੇ ਨੇ ਉਨ੍ਹਾਂ ਨੂੰ ਸਦਾ 'ਨਾਨਾ ਜੀ' ਹੀ ਕਿਹਾ।

ਕੇਸਰੀ ਜੀ ਆਪਣੀ ਪਤਨੀ ਹਰਸ਼ਰਨ ਕੌਰ ਨੂੰ ਭਰਪੂਰ ਪਿਆਰ ਅਤੇ ਸਤਿਕਾਰ ਦਿੰਦੇ ਸਨ। ਉਹ ਆਪਣੀ ਇਸ ਜੀਵਨ-ਸਾਥਣ ਦੇ ਕਵਿਤਾ ਅਤੇ ਸੰਗੀਤ ਪ੍ਰਤਿ ਸ਼ੌਕ ਨੂੰ ਉਤਸਾਹਿਤ ਕਰਦੇ ਸਨ। 'ਦਿੱਤ ਸਿੰਘ ਕੰਨਿਆ ਪਾਠਸ਼ਾਲਾ' ਦੀ ਜਿਹੜੀ ਫੋਟੋ ਮੈਨੂੰ ਵੇਖਣ ਨੂੰ ਮਿਲੀ ਉਸ ਵਿੱਚ ਇਹ ਦੰਪਤੀ ਸਕੂਲ ਦੇ ਅੱਗੇ ਕੁਰਸੀਆਂ ਉੱਤੇ ਬੈਠੇ ਵਿਖਾਈ ਦਿੰਦੇ ਹਨ। 'ਨਿੱਕੀਆਂ ਜਿੰਦਾਂ ਵੱਡੇ ਸਾਕੇ' ਪੁਸਤਕ ਦੇ ਅੰਤਲੇ ਭਾਗ ਵਿੱਚ ਕੇਸਰੀ ਜੀ ਨੇ ਆਪਣੀ ਪਤਨੀ ਦੀ ਕਾਵਿ-ਰਚਨਾ ਸ਼ਾਮਲ ਕਰਕੇ ਆਪਣੀ ਇਸ ਰਚਨਾ ਨੂੰ ਸੰਪੂਰਨ ਕੀਤਾ। ਰਣਜੋਧ ਸਿੰਘ ਗਿੱਲ ਨੇ ਆਪਣੇ ਨਾਨਕੇ ਪਿੰਡ ਹਸਨਪੁਰ ਵਿੱਚ ਬਿਤਾਏ ਬਚਪਨ ਦੇ ਦਿਨਾਂ ਦੀਆਂ ਯਾਦਾਂ ਨੂੰ ਫਰੋਲਦਿਆਂ ਦੱਸਿਆ-''ਜਦੋਂ ਕਦੇ ਵੀ ਸਾਡੇ ਵਿਚੋਂ ਕਿਸੇ ਨੇ ਬਿਮਾਰ ਹੋ ਜਾਣਾ ਨਾਨਾ ਜੀ ਝੱਟ ਬਿਨਾਂ ਕਿਸੇ ਘੌਲ ਤੋਂ ਮੋਢੇ ਤੇ ਬਿਠਾ ਕੇ ਕੁਰਾਲੀ ਦੇ ਮਸ਼ਹੂਰ ਹਕੀਮ ਕੇਹਰ ਸਿੰਘ ਕੋਲ ਲੈ ਜਾਂਦੇ।''

ਪਿੱਛੇ ਅਸੀਂ 'ਉੱਘੇ ਸਾਹਿਤਕਾਰਾਂ ਨਾਲ ਨੇੜਤਾ' ਸਿਰਲੇਖ ਹੇਠ ਦੱਸ ਆਏ ਹਾਂ ਕਿ ਕੇਸਰੀ ਜੀ ਦੇ ਬਹੁਤ ਸਾਰੀਆਂ ਸਾਹਿੱਤਿਕ ਸ਼ਖ਼ਸੀਅਤਾਂ ਦੇ ਨਾਲ ਬਹੁਤ ਨਿੱਘੇ ਸੰਬੰਧ ਸਨ। ਕਈ ਸਾਹਿੱਤਕਾਰ ਗਰਮੀਆਂ ਦੀ ਰੁੱਤੇ ਜਦੋਂ ਅੰਬ ਪੱਕਦੇ ਸਨ, ਹਸਨਪੁਰ ਆ ਜਾਂਦੇ। ਫਿਰ ਕਈ ਕਈ ਦਿਨ ਅਤੇ ਕਈ ਵਾਰੀ ਕਈ ਕਈ ਹਫ਼ਤੇ ਉਨ੍ਹਾਂ ਕੋਲ ਰਹਿੰਦੇ । ਸ. ਸ. ਚਰਨ ਸ਼ਹੀਦ ਤਾਂ ਇਕੇਰਾਂ ਉਨਾਂ ਕੋਲ ਕਈ ਮਹੀਨੇ ਰਹੇ ਸਨ। ਸਾਹਿੱਤਕ ਸੁਹਜ-ਸਵਾਦਾਂ ਦੀ ਸਾਂਝ ਤਾਂ ਇਨ੍ਹਾਂ ਮਿਲਣੀਆਂ ਦਾ ਆਧਾਰ ਹੈ ਹੀ ਸੀ, ਪਰੰਤੂ ਕੇਸਰੀ ਜੀ ਦੀ ਮਹਿਮਾਨ-ਨਿਵਾਜ਼ੀ ਵੀ ਤਾਂ ਇਨ੍ਹਾਂ ਲੋਕਾਂ ਨੂੰ ਖਿੱਚ ਪਾਉਂਦੀ ਸੀ। ਰਣਜੋਧ ਸਿੰਘ ਗਿੱਲ ਦਾ ਕਹਿਣਾ ਹੈ ਕਿ ''ਅੰਬਾਂ ਦੇ ਮੌਸਮ ਵਿੱਚ ਆਪਣੀ ਜਾਣ-ਪਛਾਣ ਦੇ ਪਤਵੰਤੇ ਜਾਣਕਾਰ ਲੋਕਾਂ ਨੂੰ ਪਿੰਡ ਵਿਚ ਸੱਦਣਾ ਯਾ ਫਿਰ ਉਨ੍ਹਾਂ ਦੇ ਘਰ ਅੰਬਾਂ ਦੀਆਂ ਟੋਕਰੀਆਂ ਭੇਜਣਾ ਆਮ ਗੱਲ ਸੀ। ਮੌਸਮ ਮੁਤਾਬਿਕ ਗੰਨੇ, ਸਰਸੋਂ ਦਾ ਸਾਗ, ਖ਼ਰਬੂਜ਼ੇ ਆਦਿ ਵੀ ਭੇਜਿਆ ਕਰਦੇ ਸਨ। ਗਰਮ ਗਰਮ ਗੁੜ ਦਾ ਮਜ਼ਾ ਲੈਣ ਲਈ ਉਨ੍ਹਾਂ ਦੇ ਕਈ ਸ਼ਹਿਰੀ ਜਾਣਕਾਰ ਵੀ ਆਉਂਦੇ ਸਨ।

ਚਲਦਾ

98141-57137

----- 0 -----

ਬਾਲ ਸ਼ਹੀਦ ਦਰਬਾਰਾ ਸਿੰਘ ਜੀ

# ਸਾਕਾ ਨਨਕਾਣਾ ਸਾਹਿਬ

*ਸ. ਪ੍ਰਵਿੰਦਰ ਸਿੰਘ 'ਡੰਡੀ'*

***ਕਬੀਰ ਮੁਹਿ ਮਰਨੇ ਕਾ ਚਾਉ ਹੈ***
***ਮਰਉ ਤ ਹਰਿ ਕੈ ਦੁਆਰ ॥***

ਉਪਰੋਕਤ ਗੁਰਬਾਣੀ ਦੀ ਇਸ ਪੰਕਤੀ ਨੂੰ ਪੜ੍ਹਣਾ ਤੇ ਇਸ ਦੇ ਅਰਥ ਕਰਨੇ ਬਹੁਤ ਸੌਖੇ ਹਨ। ਜੇਕਰ ਇਸ ਉੱਪਰ ਪਹਿਰਾ ਦੇਣਾ ਹੋਵੇ ਤਾਂ ਉਹ ਬਹੁਤ ਔਖਾ ਹੈ। ਕਿਉਂ ਕਿ ਇਹ ਤਲਵਾਰ ਦੀ ਧਾਰ ਉੱਪਰ ਚੱਲਣ ਦੇ ਬਰਾਬਰ ਹੈ। ਸੰਸਾਰ ਦੇ ਅੰਦਰ ਬਹੁਤ ਘੱਟ ਆਤਮਾ ਜਨਮ ਲੈਂਦੀਆਂ ਹਨ ਜੋ ਆਪਣੇ ਧਰਮ ਦੀ ਖਾਤਰ ਆਪਣੇ ਜੀਵਨ ਦਾ ਬਲੀਦਾਨ ਦਿੰਦੀਆਂ ਹਨ। ਇਹਨਾਂ ਮਹਾਨ ਆਤਮਾਵਾਂ ਨੂੰ ਸ਼ਹੀਦਾਂ ਦੇ ਨਾਮ ਨਾਲ ਜਾਣਿਆ ਹੈ। ਜਦੋਂ ਕੋਈ ਆਪਣੀ ਛੋਟੀ ਉਮਰੇ ਧਰਮ ਦੀ ਖਾਤਰ ਸ਼ਹੀਦ ਹੋਵੇ ਤਾਂ ਇਹੋ ਜਿਹੀਆਂ ਬਹੁਤ ਘੱਟ ਮਹਾਨ ਆਤਮਾ ਹੁੰਦੀਆਂ ਹਨ, ਇਹਨਾਂ ਮਹਾਨ ਸ਼ਹੀਦਾਂ ਨੂੰ ਹਮੇਸ਼ਾ ਯਾਦ ਕੀਤਾ ਜਾਂਦਾ ਹੈ।

ਐਸਾ ਹੀ ਸਾਕਾ ਸਰਹੰਦ ਦੀ ਧਰਤੀ 'ਤੇ ਵਾਪਰਿਆ, ਜਿਸ ਨੂੰ ਅੱਜ ਵੀ ਯਾਦ ਕੀਤਾ ਜਾਂਦਾ ਹੈ, ਇਸ ਸਾਕੇ ਨੂੰ "ਛੋਟੀਆਂ ਜਿੰਦਾ ਵੱਡਾ ਸਾਕਾ" ਦੇ ਨਾਮ ਨਾਲ ਸਾਰਾ ਸੰਸਾਰ ਯਾਦ ਕਰਦਾ ਹੈ। ਇਸੇ ਤਰ੍ਹਾਂ ਦਾ ਇੱਕ ਸਾਕਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਅਸਥਾਨ ਨਾਨਕਾਣਾ ਸਾਹਿਬ (ਪਾਕਿਸਤਾਨ) ਵਿਖੇ 21 ਫਰਵਰੀ 1921 ਨੂੰ ਵਾਪਰਿਆ। ਇਸ ਵਿਚ ਸਿੱਖਾਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ, ਕਿਉਂ ਕਿ ਉਸ ਸਮੇਂ ਹਿੰਦੂਸਤਾਨ ਉੱਪਰ ਅੰਗਰੇਜ਼ ਦਾ ਰਾਜ ਸੀ। ਉਸ ਸਮੇਂ ਬਹੁਤ ਸਾਰੇ ਇਤਿਹਾਸਿਕ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਮਹੰਤਾਂ ਕੋਲ ਸੀ। ਮਹੰਤ ਬਹੁਤੇ ਅੰਗਰੇਜ਼ਾਂ ਦੇ ਪਿੱਠੂ ਸਨ ਜੋ ਮੁਖਬਰੀ ਦਾ ਕੰਮ ਕਰਦੇ ਸਨ, ਦੇਸ਼ ਭਗਤਾਂ ਨੂੰ ਫੜਾਉਣ ਦਾ ਕੰਮ ਕਰਦੇ ਤੇ ਇਵਜ਼ ਵਜੋਂ ਅੰਗਰੇਜ਼ਾਂ ਕੋਲੋਂ ਇਨਾਮ ਪ੍ਰਾਪਤ ਕਰਦੇ। ਮਹੰਤ ਗੁਰਦੁਆਰਾ ਸਾਹਿਬ ਅੰਦਰ ਵੀ ਆਪਣੀਆਂ ਮਨ ਮਰਜ਼ੀਆਂ ਕਰਦੇ। ਉਹ ਗੁਰਦੁਆਰਾ ਸਾਹਿਬ ਦੀ ਮਰਯਾਦਾ ਤੱਕ ਭੁੱਲ ਗਏ ਸਨ।

ਨਨਕਾਣਾ ਸਾਹਿਬ ਦੇ ਮਹੰਤ ਨਰਾਇਣ ਦਾਸ ਨੇ ਗੁਰਦੁਆਰਾ ਸਾਹਿਬ ਅੰਦਰ ਬਦਮਾਸ਼, ਗੁੰਡੇ ਤੱਕ ਰੱਖੇ ਹੋਏ ਸਨ। ਜਦੋਂ ਬੀਬੀਆਂ ਗੁਰਦੁਆਰਾ ਸਾਹਿਬ ਅੰਦਰ ਮੱਥਾ ਟੇਕਣ ਜਾਂਦੀਆਂ ਉਹਨਾਂ ਨਾਲ ਬਤਮੀਜ਼ੀ ਕਰਦੇ। ਮਹੰਤ ਨਰਾਇਣ ਦਾਸ ਦੀਆਂ ਇਹਨਾਂ ਹਰਕਤਾਂ ਬਾਰੇ ਹਰ ਸਿੱਖ ਨੂੰ ਪੱਤਾ ਲੱਗ ਚੁੱਕਾ ਸੀ। ਇਥੇ ਤੱਕ ਗੁਰਦੁਆਰਾ ਸਾਹਿਬ ਅੰਦਰ ਸ਼ਰਾਬਾਂ ਪੀਂਦੇ ਸਨ। ਇਸ ਗੱਲ ਦਾ ਗੁੱਸਾ ਹਰ ਗੁਰੂ ਘਰ ਦੇ ਪਿਆਰੇ ਦੇ ਦਿਲ ਨੂੰ ਚੀਰ ਰਿਹਾ ਸੀ। ਗੁਰਦੁਆਰਾ ਸਾਹਿਬ ਨੂੰ ਮਹੰਤਾਂ ਕੋਲੋਂ ਆਜ਼ਾਦ ਕਰਾਉਣ ਲਈ ਇਕੱਠ ਗੁਰਦੁਆਰਾ ਸੱਚਾ ਸੌਦਾ ਮੰਡੀ ਚੂੜ੍ਹਕਾਣਾ ਸਾਹਿਬ (ਪਾਕਿਸਤਾਨ) ਵਿਖੇ ਜਥੇਦਾਰ ਕਰਤਾਰ ਸਿੰਘ ਝੱਬਰ ਨੇ ਕੀਤਾ। ਇਸ ਲਹਿਰ ਨੂੰ ਗੁਰਦੁਆਰਾ ਸੁਧਾਰ ਪੰਥਕ ਲਹਿਰ ਦਾ ਨਾਮ ਦਿੱਤਾ ਗਿਆ ਹੈ। ਇਸ ਇਕੱਠ ਵਿਚ ਬਹੁਤ ਸਾਰੇ ਸਿੱਖਾਂ ਨੇ ਹਿੱਸਾ ਲਿਆ। ਇਸ ਵਿਚ ਇਹ ਪਾਸ ਕੀਤਾ ਗਿਆ ਕਿ ਗੁਰਦੁਆਰਾ ਸਾਹਿਬਾਨਾਂ ਦਾ ਪ੍ਰਬੰਧ ਮਹੰਤਾਂ ਕੋਲੋਂ ਲੈ ਲਿਆ ਜਾਵੇ। ਇਸ ਲਹਿਰ ਨੂੰ ਕਾਮਯਾਬ ਬਨਾਉਣ ਲਈ ਸਿੱਖਾਂ ਦੇ ਜਥੇ ਬਣਾਏ ਗਏ ਜੋ ਹਰ ਪਿੰਡ-ਪਿੰਡ ਜਾ ਕੇ ਗੁਰਦੁਆਰਾ ਸਾਹਿਬ ਦੇ ਅੰਦਰ ਇਕੱਠ ਕਰਕੇ ਸੰਗਤਾਂ ਨੂੰ ਇਹਨਾਂ ਮਹੰਤਾਂ ਦੀਆਂ ਕਰਤੂਤਾਂ ਬਾਰੇ ਦੱਸਿਆ ਜਾਵੇ, ਇਸ ਲਹਿਰ ਵਿਚ ਵੱਧ ਤੋਂ ਵੱਧ ਸਿੰਘ ਹਿੱਸਾ ਲੈਣ ਜੇਕਰ ਗੁਰਧਾਮਾਂ ਨੂੰ ਮਹੰਤਾਂ ਕੋਲੋਂ ਅਜ਼ਾਦ ਕਰਾਉਣ ਲਈ ਸਾਨੂੰ ਸ਼ਹੀਦੀਆਂ ਵੀ ਦੇਣੀਆਂ ਪੈਣ ਤਾਂ ਅਸੀਂ ਸ਼ਹੀਦੀਆਂ ਵੱਧ ਤੋਂ ਵੱਧ ਦੇਣੀਆਂ ਹਨ। ਇਸ ਲਹਿਰ ਦਾ ਬਹੁਤ ਅਸਰ ਹੋਇਆ।

ਇਸ ਲਹਿਰ ਦਾ ਅਸਰ ਉਸ ਵੇਲੇ ਵੇਖਿਆ ਗਿਆ ਜਦੋਂ ਕਰਤਾਰ ਸਿੰਘ ਝੱਬਰ ਨੇ 5 ਅਕਤੂਬਰ 1920 ਨੂੰ ਗੁਰਦੁਆਰਾ ਬਾਬਾ ਜੀ ਦੀ ਬੇਰ ਸਿਆਲ ਕੋਟ ਦਾ ਪ੍ਰਬੰਧ ਸਿੱਖਾਂ ਨੇ ਆਪਣੇ ਹੱਥਾਂ ਵਿਚ ਲੈ ਲਿਆ। ਇਸ ਲਹਿਰ ਦਾ ਪ੍ਰਚਾਰ ਦਿਨੋਂ-ਦਿਨ ਵਧਦਾ ਹੀ ਜਾ ਰਿਹਾ ਸੀ। ਸਿੰਘ ਪਿੰਡ-ਪਿੰਡ ਜਾ ਰਹੇ ਸਨ। ਕਿਉਂ ਕਿ ਹੁਣ ਸਿੱਖਾਂ ਦਾ

ਨਿਸ਼ਾਨਾਂ ਜਨਮ ਅਸਥਾਨ ਨਨਕਾਣਾ ਸਾਹਿਬ ਵੱਲ ਸੀ। ਇਸ ਸੁਧਾਰ ਲਹਿਰ ਦਾ ਪ੍ਰਚਾਰਕ ਪਿੰਡ ਡੱਲਾ ਚੰਦਾ ਸਿੰਘ ਚੱਕ ਨੰਬਰ 85 ਜ਼ਿਲ੍ਹਾ ਸੇਖੂਪੁਰਾ ਵਿਖੇ ਪੁੱਜਾ। ਜਦੋਂ ਉਹਨਾਂ ਨੇ ਪਿੰਡ ਦੇ ਗੁਰਦੁਆਰਾ ਸਾਹਿਬ ਦੇ ਅੰਦਰ ਸਿੱਖਾਂ ਦਾ ਇਕੱਠ ਕੀਤਾ। ਉਸ ਵਿਚ ਹਵਾਲਦਾਰ ਕੇਹਰ ਸਿੰਘ ਵੀ ਆ ਗਿਆ। ਇਸ ਦਾ ਮਿਲਾਪ ਸ਼ਹੀਦ ਭਾਈ ਦਲੀਪ ਸਿੰਘ ਇਹਨਾਂ ਨੇ ਮਹੰਤ ਨਰਾਇਣ ਦਾਸ ਬਾਰੇ ਦੱਸਿਆ ਤੇ ਕਿਹਾ, 'ਅਸੀਂ ਹਰ ਹਾਲਤ ਵਿਚ ਮਹੰਤ ਕੋਲੋਂ ਜਨਮ ਅਸਥਾਨ ਅਜ਼ਾਦ ਕਰਵਾਉਣਾ ਹੈ। ਚਾਹੇ ਇਸ ਲਈ ਸਾਨੂੰ ਸ਼ਹੀਦੀਆਂ ਵੀ ਕਿਉਂ ਨਾ ਦੇਣੀਆਂ ਪੈਣ।' ਜਦੋਂ ਇਹ ਗੱਲ ਸੰਗਤ ਵਿਚ ਕਹੀ ਗਈ ਤਾਂ ਸਭ ਤੋਂ ਪਹਿਲਾਂ ਕੇਹਰ ਸਿੰਘ ਹਵਾਲਦਾਰ ਨੇ ਆਪਣਾ ਨਾਮ ਪੇਸ਼ ਕੀਤਾ। ਇਸ ਦੇ ਨਾਲ ਬੈਠੇ ਇਹਨਾਂ ਦੇ ਪੁੱਤਰ ਸ਼ਹੀਦ ਦਰਬਾਰਾ ਸਿੰਘ ਜੋ ਆਪਣੇ ਪਿਤਾ ਜੀ ਨਾਲ ਬੈਠਾ ਸੀ। ਆਪਣੇ ਪਿਤਾ ਦਾ ਸ਼ਹੀਦ ਹੋਣ ਲਈ ਨਾਮ ਲਿਖੇ ਜਾਣ 'ਤੇ ਉਸ ਨੇ ਕਿਹਾ, 'ਪਿਤਾ ਜੀ ਮੇਰਾ ਨਾਮ ਵੀ ਸ਼ਹੀਦਾਂ ਵਿਚ ਲਿਖਵਾਉ ਮੈਂ ਵੀ ਆਪ ਜੀ ਨਾਲ ਸ਼ਹੀਦ ਹੋਣਾ ਹੈ।'

ਹਵਾਲਦਾਰ ਕੇਹਰ ਸਿੰਘ ਪਿੱਛੋਂ, ਪਿੰਡ ਜਰਗ ਜ਼ਿਲ੍ਹਾ ਪਟਿਆਲਾ ਦੇ ਰਹਿਣ ਵਾਲੇ ਸਨ। ਇਹ ਤਿੰਨ ਭਰਾ ਸਨ। ਇਹਨਾਂ ਦੇ ਪਿਤਾ ਦਾ ਨਾਮ ਸ੍ਰ: ਜੀਵਨ ਸਿੰਘ ਤੇ ਮਾਤਾ ਦਾ ਨਾਮ ਹਰਨਾਮ ਕੌਰ ਜੀ। ਜਦੋਂ ਕੇਹਰ ਸਿੰਘ 18 ਸਾਲ ਦਾ ਸੀ, ਉਹ ਅੰਗਰੇਜ਼ਾਂ ਦੀ ਮਿਲਟਰੀ ਦੀ ਪਲਟਨ ਨੰ: 2 ਵਿਚ ਭਰਤੀ ਹੋ ਗਿਆ। ਇਸ ਦਾ ਵਿਆਹ ਬੀਬੀ ਰਤਨ ਕੌਰ ਨਾਲ ਹੋਇਆ ਜੋ ਵਿਧਵਾ ਸੀ। ਇਹਨਾਂ ਦੇ ਘਰ ਇਕ ਪੁੱਤਰ ਨੇ ਜਨਮ ਲਿਆ। ਜਿਸ ਦਾ ਨਾਮ ਦਰਬਾਰਾ ਸਿੰਘ ਰੱਖਿਆ ਗਿਆ। ਪੁੱਤਰ ਨੂੰ ਜਨਮ ਦੇਣ ਤੋਂ ਕੁਝ ਦਿਨਾਂ ਬਾਅਦ ਬੀਬੀ ਰਤਨ ਕੌਰ ਸੁਰਗਵਾਸ ਹੋ ਗਈ। ਇਸ ਨੰਨ੍ਹੇ ਬੱਚੇ ਦਾ ਪਾਲਣ-ਪੋਸਣ ਹੁਣ ਦਾਦੀ ਹਰਨਾਮ ਕੌਰ ਦੇ ਹੱਥ ਵਿੱਚ ਸੀ।

ਬੀਬੀ ਹਰਨਾਮ ਕੌਰ ਉਹ ਮਾਂ ਸੀ ਜਿਹੜੀ ਗੁਰੂ ਘਰ ਨੂੰ ਪੂਰੀ ਤਰ੍ਹਾਂ ਸਮਰਪਿਤ ਸੀ। ਇਸ ਦਾ ਅਸਰ ਹਵਾਲਦਾਰ ਕੇਹਰ ਸਿੰਘ ਤੇ ਉਸ ਦੇ ਪੁੱਤਰ ਦਰਬਾਰਾ ਸਿੰਘ 'ਤੇ ਪਿਆ। ਛੋਟੀ ਉਮਰੇ ਹੀ ਦਰਬਾਰਾ ਸਿੰਘ ਜਪੁ ਜੀ ਸਾਹਿਬ ਪੜ੍ਹਣ ਲੱਗ ਪਿਆ। ਪੰਜ ਛੇ ਸਾਲ ਦੀ ਉਮਰ ਵਿੱਚ ਹੀ ਉਹ ਗੁਰਮੁਖੀ ਚੰਗੀ ਤਰ੍ਹਾਂ ਪੜ੍ਹਣ ਲੱਗ ਪਿਆ ਸੀ। ਦਾਦੀ ਮਾਂ ਆਪਣੇ ਪੋਤਰੇ ਨੂੰ ਬਹਾਦਰੀ ਦੇ ਕਿੱਸੇ ਸੁਣਾਉਂਦੀ ਕਿ ਕਿਵੇਂ ਪੰਜਵੇਂ ਤੇ ਨੌਵੇਂ ਗੁਰੂ ਜੀ ਤੇ ਫਿਰ ਚਾਰ ਸਾਹਿਬਜ਼ਾਦੇ ਤੇ ਮਾਂ ਗੁਜ਼ਰ ਕੌਰ ਜੀ ਸ਼ਹੀਦ ਹੋਏ? ਤੇ ਕਿਵੇਂ ਹੋਰ ਗੁਰੂ ਘਰ ਦੇ ਨਿਕਟ-ਵਰਤੀ ਸਿੰਘਾਂ ਨੇ ਸ਼ਹੀਦੀਆਂ ਪਾਈਆਂ? ਸੋ ਇਸ ਤਰ੍ਹਾਂ ਦਾਦੀ ਮਾਂ ਨੇ ਬਾਲ ਦਰਬਾਰਾ ਸਿੰਘ ਨੂੰ ਪੂਰੀ ਤਰ੍ਹਾਂ ਸਿੱਖੀ ਵਿਰਸੇ ਨਾਲ ਜੋੜੀ ਰੱਖਿਆ ਸੀ।

ਜਦੋਂ ਸ. ਕੇਹਰ ਸਿੰਘ ਨੇ ਜਥੇਦਾਰ ਦਲੀਪ ਸਿੰਘ ਜੀ ਨੂੰ ਸ਼ਹੀਦ ਹੋਣ ਲਈ ਆਪਣਾ ਨਾਮ ਲਿਖਵਾਇਆ ਤਾਂ ਦਰਬਾਰਾ ਸਿੰਘ ਘਰ ਆ ਕੇ ਆਪਣੀ ਦਾਦੀ ਮਾਂ ਨੂੰ ਕਹਿਣ ਲੱਗਾ,' ਦਾਦੀ ਮਾਂ ਪਿਤਾ ਜੀ ਨੇ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਦੇ ਜਥੇ ਨਾਲ ਜਾਣ ਤੇ ਸ਼ਹੀਦ ਹੋਣ ਲਈ ਆਪਣਾ ਨਾਮ ਲਿਖਵਾਇਆ ਹੈ ਪਰ ਮੇਰਾ ਨਾਮ ਨਹੀਂ ਲਿਖਵਾਇਆ, ਮੈਂ ਵੀ ਆਪਣੇ ਪਿਤਾ ਨਾਲ ਸ੍ਰੀ ਨਨਕਾਣਾ ਸਾਹਿਬ ਜਾਣਾ ਹੈ ਤੇ ਪਿਤਾ ਨਾਲ ਹੀ ਸ਼ਹੀਦ ਹੋਣਾ ਹੈ।' ਦਾਦੀ ਨੇ ਕਿਹਾ,'ਬੇਟਾ ਤੂੰ ਅਜੇ ਛੋਟਾ ਹੈਂ ਏਸੇ ਕਰ ਕੇ ਤੇਰਾ ਨਾਮ ਸ਼ਹੀਦਾਂ ਦੀ ਲਿਸਟ ਵਿੱਚ ਨਹੀਂ ਲਿਖਿਆ। ਸ੍ਰੀ ਨਨਕਾਣਾ ਸਾਹਿਬ ਜੀ ਨੂੰ ਜਾਣ ਵਾਲਾ ਰਸਤਾ ਬਹੁਤ ਲੰਬਾ ਹੈ ਤੇ ਪੈਦਲ ਚਲ ਕੇ ਜਾਣਾ ਹੈ, ਉਤੋਂ ਸਰਦੀ ਦੇ ਦਿਨ ਹਨ। ਉਥੇ ਗੋਲੀਆਂ ਵੀ ਚਲਣੀਆਂ ਹਨ। ਤੂੰ ਕਿਤੇ ਡਰ ਨਾ ਜਾਵੇਂ ਹੋ ਸਕਦਾ ਹੈ ਕਿ ਏਸੇ ਕਰ ਕੇ ਤੇਰਾ ਨਾਮ ਨਾ ਲਿਖਵਾਇਆ ਹੋਵੇ!'

ਬਾਲ ਦਰਬਾਰਾ ਸਿੰਘ ਨੇ ਕਿਹਾ, 'ਦਾਦੀ ਮਾਂ ਸ਼ਹੀਦ ਹੋਣ ਲਈ ਵੀ ਕੋਈ ਉਮਰ ਦੀ ਹੱਦ ਹੁੰਦੀ ਹੈ? ਤੂੰ ਤਾਂ ਕਹਿੰਦੀ ਸੀ ਕਿ ਦਸਮ ਪਿਤਾ ਜੀ ਦੇ ਚਾਰੇ ਸਾਹਿਬਜ਼ਾਦੇ ਛੋਟੀ ਉਮਰੇ ਹੀ ਸ਼ਹੀਦ ਹੋ ਗਏ ਸਨ। ਦੋ ਚਮਕੌਰ ਸਾਹਿਬ ਤੇ ਦੋ ਫਤਹਿਗੜ੍ਹ ਸਾਹਿਬ। ਕੀ ਉਹ ਮੌਤ ਤੋਂ ਡਰੇ ਸਨ? ਮੈਂ ਵੀ ਤਾਂ ਉਹਨਾਂ ਦਾ ਹੀ ਛੋਟਾ ਵੀਰ ਹਾਂ! ਮੈਂ ਵੀ ਆਪਣੇ ਭਰਾਵਾਂ ਦੀ ਤਰ੍ਹਾਂ ਹੀ ਸ਼ਹੀਦ ਹੋਵਾਂਗਾ ਤੇ ਵਾਪਿਸ ਘਰ ਨਹੀਂ ਆਵਾਂਗਾ। ਦਾਦੀ ਮਾਂ! ਮੈਂ ਬਸ ਪਿਤਾ ਜੀ ਨਾਲ ਹੀ ਜਾਣਾ ਹੈ। ਪਿਤਾ ਨਾਲ ਹੀ ਸ਼ਹੀਦ ਹੋਣਾ ਹੈ। ਮੈਂ ਪਿਤਾ ਨਾਲ ਪੈਦਲ ਹੀ ਜਾਣਾ ਹੈ, ਰਸਤੇ ਵਿੱਚ ਮੈਂ ਪਿਤਾ ਜੀ ਨੂੰ ਇਹ ਨਹੀਂ ਕਹਾਂਗਾ, ਮੈਨੂੰ ਚੁੱਕ ਲੈ, ਮੈਂ ਥੱਕ ਗਿਆ ਹਾਂ, ਮੈਨੂੰ ਭੁੱਖ ਲਗ ਗਈ ਹੈ, ਮੈਨੂੰ ਸਰਦੀ ਲਗਦੀ ਹੈ। ਮੈਂ ਵਾਹਿਗੁਰੂ, ਵਾਹਿਗੁਰੂ ਤੇ ਸਤਿ ਨਾਮੁ ਦਾ ਜਾਪ ਕਰਦਾ ਜਾਵਾਂਗਾ, ਅਖੀਰ ਸ਼ਹੀਦ ਹੋਵਾਂਗਾ, ਤੇ ਅੱਗੋਂ ਮੈਨੂੰ ਲੈਣ ਚਾਰੇ ਵੀਰ ਆਉਣਗੇ। ਦਾਦੀ ਮਾਂ ਪਿਤਾ ਨੂੰ ਕਹਿ ਦੇ ਮੈਨੂੰ ਨਾਲ ਲੈ ਕੇ ਜਰੂਰ ਜਾਣ।'

ਦਾਦੀ ਮਾਂ ਨੇ ਦਰਬਾਰਾ ਸਿੰਘ ਨੂੰ ਘੁੱਟ ਕੇ ਛਾਤੀ ਨਾਲ ਲਾ ਕੇ ਪਿਆਰ ਕੀਤਾ, ਮੱਥਾ ਚੁੰਮਦਿਆਂ ਕਿਹਾ, 'ਪੁੱਤਰਾ! ਤੂੰ ਵੀ ਆਪਣੇ ਪਿਤਾ ਨਾਲ ਜਾਵੇਗਾ ਤੇ ਪਿਤਾ ਦੀ ਤਰ੍ਹਾਂ ਸ਼ਹੀਦ ਹੋਵੇਂਗਾ। ਮੈਨੂੰ ਪੂਰਾ ਭਰੋਸਾ ਹੈ। ਜਦੋਂ ਤੁਸੀਂ ਦੋਵੇਂ ਸ਼ਹੀਦ ਹੋ ਜਾਵੋਗੇ ਤਾਂ ਮੈਂ ਵੀ ਆਪਣੀ ਮਾਂ ਸਾਹਿਬ ਕੌਰ ਜੀ ਤੇ ਦਾਦੀ ਮਾਂ ਗੁਜਰ ਕੌਰ ਜੀ ਦੇ ਚਰਨਾਂ ਵਿੱਚ ਚਲੀ ਜਾਵਾਂਗੀ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦੋਂ ਸ੍ਰੀ ਅਨੰਦਪੁਰ ਸਾਹਿਬ ਵਿਖੇ ਅੰਮ੍ਰਿਤ ਤਿਆਰ ਕਰ ਰਹੇ ਸਨ ਤਾਂ ਮਾਂ ਸਾਹਿਬ ਕੌਰ (ਸਾਹਿਬ ਦੇਵਾਂ) ਜੀ ਕੋਲੋਂ ਅੰਮ੍ਰਿਤ ਵਿੱਚ ਪਤਾਸੇ ਪੁਵਾ ਕੇ ਕਿਹਾ ਸੀ- " ਸਿੱਖ ਪੰਥ ਤੇਰੀ ਝੋਲੀ ਵਿੱਚ ਪਾਇਆ।" ਏਸੇ ਕਰਕੇ ਹੀ ਸਿੱਖ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਪਿਤਾ ਤੇ ਮਾਤਾ ਸਾਹਿਬ ਕੌਰ ਜੀ ਨੂੰ ਆਪਣੀ ਮਾਤਾ ਕਹਿੰਦੇ ਹਨ। ਮਾਂ ਗੁਜਰ ਕੌਰ ਜੀ ਨੂੰ ਦਾਦੀ ਮਾਂ ਦੇ ਨਾਮ ਨਾਲ ਯਾਦ ਕਰਦੇ ਹਨ।

ਆਖਰਕਾਰ ਗੁਰੂ ਨਾਨਕ ਸਾਹਿਬ ਜੀ ਦੇ ਜਨਮ ਅਸਥਾਨ ਤੋਂ ਮਹੰਤ ਦਾ ਕਬਜਾ ਛੁਡਵਾਉਣ ਲਈ ਜਥੇਦਾਰ ਕਰਤਾਰ ਸਿੰਘ ਝੱਬਰ ਤੇ ਸਿੰਘਾਂ ਨੇ ਮਤਾ ਪਾਸ ਕੀਤਾ ਕਿ ਮਹੰਤ ਕੋਲੋਂ ਨਨਕਾਣਾ ਸਾਹਿਬ ਦਾ ਕਬਜਾ ਲੈਣ ਲਈ ਸੰਗਤਾਂ ਜਥੇ ਦੇ ਰੂਪ ਵਿੱਚ ਜਾਣਗੀਆਂ। ਇਸ ਪੰਥਕ ਫੈਸਲੇ 'ਤੇ ਜਥੇਦਾਰ ਲਛਮਣ ਸਿੰਘ ਨੇ ਪ੍ਰੋਗਰਾਮ ਬਣਾਇਆ ਕਿ ਇਹ ਜਥੇ ਨਿਯਤ ਦਿਨ ਪਿੰਡੋ-ਪਿੰਡੀਂ ਹੁੰਦੇ ਹੋਏ ਆਪਣੇ ਸਾਥੀਆਂ ਨਾਲ ਵੱਡੀ ਨਹਿਰ ਦੀ ਗੋਗੇਰਾ ਬਰਾਂਚ ਚੰਦਰਕੋਟ ਦੀ ਝਾਲ 'ਤੇ ਇਕੱਠੇ ਹੋਣਗੇ। ਇਕ ਜਥਾ ਜਥੇ. ਕਰਤਾਰ ਸਿੰਘ ਜੀ ਝੱਬਰ ਲੈ ਕੇ ਇਥੇ ਪੁੱਜਣਗੇ। ਇਥੋਂ ਅਸੀਂ ਸਾਰੇ ਇਕੱਠੇ ਹੋ ਕੇ ਸ੍ਰੀ ਨਨਕਾਣਾ ਸਾਹਿਬ ਨੂੰ ਚਾਲੇ ਪਵਾਂਗੇ। ਸ਼ਹੀਦੀਆਂ ਪਾਉਣ ਲਈ ਬੀਬੀਆਂ ਵੀ ਤਿਆਰ ਹੋ ਪਈਆਂ ਸੋ ਇਸ ਤਰ੍ਹਾਂ ਕਾਫੀ ਵੱਡਾ ਜਥਾ ਬਣ ਗਿਆ। ਧਾਰੋਵਾਲੀਆ ਭਾਈ ਮੰਗਲ ਸਿੰਘ ਜਿਸ ਨੂੰ ਕੇ ਕ੍ਰਿਪਾਨ ਬਹਾਦਰ ਵੀ ਆਖਦੇ ਸਨ, ਉਹ ਸ. ਕੇਹਰ ਸਿੰਘ ਕੋਲ ਜਥੇਦਾਰ ਭਾਈ ਲਛਮਣ ਸਿੰਘ ਜੀ ਦਾ ਸੁਨੇਹਾ ਲੈ ਕੇ ਪੁੱਜਾ ਕਿ ਆਪਣੇ ਪਿੰਡ ਦਾ ਜਥਾ ਲੈ ਕੇ ਪਿੰਡਾਂ ਵਿੱਚ ਦੀ ਹੁੰਦੇ ਹੋਇਆਂ, ਸਮੇਂ ਸਿਰ ਜਥੇਦਾਰ ਝੱਬਰ ਦੇ ਜਥੇ ਨਾਲ ਮਿਲ ਕੇ ਚੰਦਰਕੋਟ ਦੀ ਝਾਲ 'ਤੇ ਪੁੱਜ ਜਾਣਾ।

ਇਹ ਸੁਨੇਹਾ ਮਿਲਦਿਆਂ ਹੀ ਸਾਰਿਆਂ ਨੇ ਤਿਆਰੀਆਂ ਸ਼ੁਰੂ ਕਰ ਦਿੱਤੀਆਂ। ਜਦੋਂ ਇਸ ਦੀ ਖਬਰ ਦਰਬਾਰ ਸਿੰਘ ਜੀ ਨੂੰ ਹੋਈ ਤਾਂ ਉਹ ਬਹੁਤ ਖੁਸ਼ ਹੋਇਆ ਤੇ ਕਮਰੇ ਅੰਦਰ ਜਾ ਕੇ ਨਵੇਂ ਕਪੜੇ ਪਾਏ ਤੇ ਸਿਰ 'ਤੇ ਦਸਤਾਰ ਬੰਨ੍ਹ, ਸਭ ਤੋਂ ਪਹਿਲਾਂ ਤਿਆਰ ਹੋ ਗਿਆ। ਦਾਦੀ ਮਾਂ ਕੋਲ ਆ ਕੇ ਕਹਿਣ ਲੱਗਾ,'ਦਾਦੀ ਮਾਂ! ਮੈਂ ਵੀ ਪਿਤਾ ਜੀ ਨਾਲ ਜਾਣਾ ਹੈ। ਪਿਤਾ ਜੀ ਨੂੰ ਕਹਿ ਦੇਣਾ ਮੈਨੂੰ ਨਾਲ ਲੈ ਕੇ ਜਾਣ।'ਦਾਦੀ ਮਾਂ ਨੇ ਕਿਹਾ,'ਹਾਂ ਤੂੰ ਜ਼ਰੂਰ ਜਾਵੇਂਗਾ!' ਦਰਬਾਰਾ ਸਿੰਘ ਜੀ ਨੂੰ ਇਹ ਸੁਣ ਕੇ ਅਥਾਹ ਖੁਸ਼ੀ ਹੋਈ। ਜਦੋਂ ਪਿੰਡੋਂ ਜਥਾ ਤੁਰਣ ਲੱਗਾ, ਤਾਂ ਹਵਾਲਦਾਰ ਕੇਹਰ ਸਿੰਘ ਦੇ ਪੁੱਤਰ ਦਰਬਾਰਾ ਸਿੰਘ ਨੇ ਦਾਦੀ ਮਾਂ ਦੇ ਪੈਰੀਂ ਹੱਥ ਲਾ ਕੇ ਕਿਹਾ,'ਦਾਦੀ ਮਾਂ ਅਸੀਂ ਆਪਣੇ ਪਿਤਾ ਪਾਸ ਜਾ ਰਹੇ ਹਾਂ।' ਸ. ਕੇਹਰ ਸਿੰਘ ਨੇ ਕਿਹਾ,'ਮਾਤਾ! ਅਰਦਾਸ ਕਰੀਂ ਅਸੀਂ ਸ਼ਹੀਦ ਹੋਣ ਜਾ ਰਹੇ ਹਾਂ, ਸ਼ਹੀਦ ਹੋ ਜਾਈਏ!'

ਜਥੇ ਨੇ ਪਿੰਡੋਂ ਚਾਲੇ ਪਾ ਦਿੱਤੇ। ਜਥੇ ਪਿੰਡੋਂ-ਪਿੰਡੀਂ ਸ਼ਬਦ ਪੜ੍ਹਦੇ ਹੋਏ ਅੱਗੇ ਵਧ ਰਹੇ ਸਨ। ਸ. ਦਰਬਾਰਾ ਸਿੰਘ ਸਭ ਦੇ ਅੱਗੇ ਅੱਗੇ ਭੱਜ-ਭੱਜ ਕੇ ਜਾ ਰਿਹਾ ਸੀ। 19 ਫਰਵਰੀ 1921 ਦੀ ਦੁਪਹਿਰ ਨੂੰ ਭਾਈ ਲਛਮਣ ਸਿੰਘ ਆਪਣਾ ਜਥਾ ਲੈ ਕੇ ਪਿੰਡੋਂ ਤੁਰ ਪਿਆ। ਸ਼ਬਦ ਪੜ੍ਹਦੇ ਜੈਕਾਰੇ ਲਾਉਂਦਾ ਹੋਇਆ ਇਹ ਜਥਾ ਪਿੰਡ ਨਿਜ਼ਾਮਪੁਰ ਦੇਵਾ ਸਿੰਘ ਵਾਲੇ ਚੱਕ ਪੁੱਜਾ। ਇੰਨੇ ਨੂੰ ਸ. ਕੇਹਰ ਸਿੰਘ ਦਾ ਜਥਾ ਵੀ ਪੁੱਜ ਗਿਆ। ਇਥੇ ਸੰਗਤਾਂ ਨੇ ਸ਼ਬਦ ਪੜ੍ਹ ਕੇ, ਅਰਦਾਸਾ ਕਰਕੇ ਲੰਗਰ ਛਕਿਆ ਤੇ ਰਾਤ ਨੂੰ, ਰਾਤ ਦੇ 10 ਵਜੇ ਦੇ ਕਰੀਬ ਇਕ 15 ਸਿੰਘਾਂ ਦਾ ਇਕ ਹੋਰ ਸ਼ਹੀਦੀ ਜਥਾ ਪਿੰਡੋਂ-ਪਿੰਡੀਂ ਹੁੰਦਾ ਹੋਇਆ ਜਰਮਨੀ ਡਲਾ ਚੱਕ ਨੰ. 83 'ਚ ਆ ਮਿਲਿਆ ਇਥੇ ਹੀ 19 ਸਿੰਘਾਂ ਦਾ ਜਥਾ ਆ ਰਲਿਆ। ਦਰਬਾਰਾ ਸਿੰਘ ਅੱਗੇ-ਅੱਗੇ ਜੈਕਾਰੇ ਲਾਉਂਦਾ ਹੋਇਆ ਜਾ ਰਿਹਾ ਸੀ। ਨਾ ਹੀ ਉਸ ਨੂੰ ਕੋਈ ਥਕਾਵਟ ਹੋ ਰਹੀ ਸੀ ਤੇ ਨਾ ਹੀ ਸਰਦੀ ਸਤਾ ਰਹੀ ਸੀ। ਸਗੋਂ ਉਸ ਨੂੰ ਖੁਸ਼ੀ ਹੋ ਰਹੀ ਸੀ ਤੇ ਉਸ ਦੇ ਚਿਹਰੇ 'ਤੇ ਵੀ ਨੂਰ ਝਲਕਾਂ ਮਾਰ ਰਿਹਾ ਸੀ।

ਜਥੇਦਾਰ ਲਛਮਣ ਸਿੰਘ ਜੀ ਧਾਰੋਵਾਲੀ ਅਗਵਾਹੀ ਕਰ ਰਹੇ ਸਨ। ਇਹ ਜਥੇ ਪਿੰਡੋਂ-ਪਿੰਡੀਂ ਹੁੰਦੇ ਹੋਏ ਅੱਗੇ ਵੱਧ ਰਹੇ ਸਨ। ਜਥੇ ਦੀ ਗਿਣਤੀ 200 ਤਕ ਪਹੁੰਚ ਚੁੱਕੀ ਸੀ। ਜਥਾ ਰਾਤ ਗੋਗੇਰਾ ਬਰਾਂਚ ਦੇ ਕੰਢੇ-ਕੰਢੇ ਜਾ ਰਿਹਾ ਸੀ।

ਦੂਸਰੇ ਪਾਸੇ ਤੋਂ ਕਰਤਾਰ ਸਿੰਘ ਝੱਬਰ ਦਾ 2200 ਸਿੰਘਾਂ ਦਾ ਜਥਾ ਵੀ ਚੱਲ ਪਿਆ। ਜਥੇਦਾਰ ਧਾਰੋਵਾਲੀ ਦਾ ਜਥਾ ਚੰਦਰਕੋਟ ਦੀ ਝਾਲ 'ਤੇ ਪੁੱਜ ਗਿਆ। ਜਥੇਦਾਰ ਕਰਤਾਰ ਸਿੰਘ ਝੱਬਰ ਜੀ ਦੇ ਜਥੇ ਦਾ ਕੋਈ ਪਤਾ ਨਹੀਂ ਲੱਗ ਰਿਹਾ ਸੀ। ਉਹ ਕਿੱਥੇ ਪੁੱਜਾ ਹੈ ਤੇ ਚੰਦਰਕੋਟ ਤੋਂ ਕਿੰਨੀ ਕੁ ਦੂਰ ਹੈ? ਜਥੇਦਾਰ ਕਰਤਾਰ ਸਿੰਘ ਝੱਬਰ ਜੀ ਦਾ ਇੰਤਜਾਰ ਕਰ ਰਹੇ ਸਿੰਘਾਂ ਨੇ ਕਿਹਾ,' ਸਾਨੂੰ ਉਹਨਾਂ ਦਾ ਇੰਤਜਾਰ ਨਹੀਂ ਕਰਨਾ ਚਾਹੀਦਾ ਕਿਉਂ ਕਿ ਉਹਨਾਂ ਦਾ ਜਥਾ ਬਹੁਤ ਵੱਡਾ ਹੈ। ਇੰਤਜਾਰ ਕਰਨ ਦੀ ਬਜਾਏ ਸਾਨੂੰ ਹੁਣ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਵੱਲ ਚਾਲੇ ਪਾ ਦੇਣੇ ਚਾਹੀਦੇ ਹਨ। ਕੁਝ ਦੂਰ ਇਕ ਥਾਂ 'ਤੇ ਜਾ ਕੇ ਇਹ ਜਥਾ ਰੁਕ ਗਿਆ ਕਿਉਂ ਕਿ ਘੁੱਪ-ਹਨੇਰਾ ਤੇ ਜੰਗਲੀ ਰਸਤਾ ਸੀ। ਰੇਤਾ ਵੀ ਰਸਤੇ ਵਿਚ ਬਹੁਤ ਸੀ। ਇਸੇ ਕਰਕੇ ਚੱਲਣ ਵਿੱਚ ਬਹੁਤ ਰੁਕਾਵਟ ਆ ਰਹੀ ਸੀ। ਸਿੰਘ ਅੱਗੇ ਜਾਣ ਜਾ ਇੰਤਜ਼ਾਰ ਕਰਨ ਝੱਬਰ ਜੀ ਦੇ ਜਥੇ ਦਾ? ਇਹ ਵੀਚਾਰਾਂ ਚੱਲ ਰਹੀਆਂ ਸਨ,' ਬਹੁ-ਗਿਣਤੀ ਸਿੰਘਾਂ ਦਾ ਕਹਿਣਾ ਸੀ ਕਿ ਅਸੀਂ ਸ੍ਰੀ ਨਨਕਾਣਾ ਸਾਹਿਬ ਜਾਣ ਲਈ ਆਏ ਹਾਂ ਨਾ ਕਿ ਵਾਪਿਸ ਘਰੀਂ ਮੁੜਣ ਲਈ?' ਸਾਰਿਆਂ ਇਕ ਮਤ ਹੋ ਕਿ ਕਿਹਾ, 'ਸਾਨੂੰ ਹੁਣ ਸ੍ਰੀ ਨਨਕਾਣਾ ਸਾਹਿਬ ਵਲ ਚੱਲਣਾ ਚਾਹੀਦਾ ਹੈ।' ਬਾਲ ਦਰਬਾਰਾ ਸਿੰਘ ਜੀ ਨੇ ਜੈਕਾਰਾ ਛੱਡਿਆ ਤੇ ਅੱਗੇ ਹੋ ਕਿ ਚੱਲ ਪਿਆ। ਸੋ ਇਸ ਤਰ੍ਹਾਂ ਸਾਰਾ ਜੱਥਾ ਸ੍ਰੀ ਨਨਕਾਣਾ ਸਾਹਿਬ ਵੱਲ ਨੂੰ ਚੱਲ ਪਿਆ। ਸਿੰਘਾਂ ਕੋਲ ਡਾਂਗਾਂ, ਬਰਛੇ, ਛਵੀਆਂ, ਕਿਰਪਾਨਾਂ ਤੇ ਟਕੂਏ ਸਨ। ਜਥੇਦਾਰ ਧਾਰੋਵਾਲੀ ਨੇ ਕਿਹਾ ਕਿ ਅਸੀਂ ਸਾਰੀ ਰਾਤ ਹੀ ਸ਼ਬਦ ਪੜ੍ਹਦੇ ਹੋਏ ਜਾਣਾ ਹੈ।

ਉਧਰ ਮਹੰਤ ਨਰੈਣ ਦਾਸ ਦੀ ਚਾਲ ਬਾਰੇ ਕਿਸੇ ਨੂੰ ਵੀ ਕੁਝ ਪਤਾ ਨਹੀਂ ਸੀ। ਮਹੰਤ ਨੇ ਅੰਦਰ ਹੀ ਅੰਦਰ ਕੀ ਤਿਆਰੀ ਕੀਤੀ ਹੋਈ ਹੈ, ਉਸ ਕੋਲ ਕਿੰਨੇ ਹਥਿਆਰ ਹਨ, ਕਿੰਨੇ ਉਸ ਕੋਲ ਬਦਮਾਸ਼ ਇਕੱਠੇ ਹੋਏ ਹਨ? ਮਹੰਤ ਨਰੈਣ ਦਾਸ ਨੂੰ ਪਤਾ ਸੀ ਕੇ ਸਿੰਘਾਂ ਦੇ ਜਥੇ ਸ੍ਰੀ ਨਨਕਾਣਾ ਸਾਹਿਬ ਵੱਲ ਆ ਰਹੇ ਹਨ। ਉਸ ਇਹਨਾਂ ਨੂੰ ਮਾਰਨ ਦੀ ਪੂਰੀ ਤਿਆਰੀ ਕਰ ਰੱਖੀ ਸੀ। ਉਸ ਆਪਣੇ ਬ਼ਦਮਾਸ਼ਾਂ ਨੂੰ ਸ਼ਰਾਬ ਪਿਲਾ ਰੱਖੀ ਸੀ ਤੇ ਮਿੱਟੀ ਦੇ ਦੇਲ ਦੇ ਪੀਪੇ ਲਿਆ ਰੱਖੇ ਸਨ। ਉਸ ਨੇ ਪਹਿਲਾਂ ਹੀ ਆਪਣੇ ਬਦਮਾਸ਼ਾਂ ਨੂੰ ਕਿਹਾ ਹੋਇਆ ਸੀ ਕਿ ਜਦੋਂ ਸਿੰਘ ਅੰਦਰ ਆਉਣ ਓਹਨਾਂ ਵਿਚੋਂ ਕਈ ਵੀ ਬਚ ਕੇ ਨਹੀਂ ਜਾਣਾ ਚਾਹੀਦਾ।

ਜਥਾ ਗੁਰਦੁਆਰਾ ਸ੍ਰੀ ਨਨਕਾਣਾ ਸਹਿਬ ਸਵੇਰੇ ਅੰਮ੍ਰਿਤ ਵੇਲੇ ਹੀ ਪੁੱਜ ਗਿਆ। ਗੁਰਦੁਆਰਾ ਸਾਹਿਬ ਦਾ ਬਾਹਰਲਾ ਦਰਵਾਜ਼ਾ ਪਹਿਲਾਂ ਹੀ ਖੁੱਲ੍ਹਾ ਹੋਇਆ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਰੋਜ ਦੀ ਤਰ੍ਹਾਂ ਕੀਤਾ ਹੋਇਆ ਸੀ। ਇਹ ਜਥਾ 5-45 'ਤੇ ਸਵੇਰੇ, ਅੰਮ੍ਰਿਤ ਵੇਲੇ ਹੀ ਅੰਦਰ ਚਲਾ ਗਿਆ। ਬਾਲ ਦਰਬਾਰਾ ਸਿੰਘ ਵੀ ਆਪਣੇ ਪਿਤਾ ਦੇ ਨਾਲ ਹੀ ਸੀ। ਗੁਰਦੁਆਰਾ ਜਨਮ ਅਸਥਾਨ ਅੰਦਰ ਜਾ, ਜਥੇਦਾਰ ਭਾਈ ਲਛਮਣ ਸਿੰਘ ਜੀ ਧਾਰੋਵਾਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਾਬਿਆ ਬੈਠ ਗਏ। ਬਾਕੀ ਜਥੇ ਦੀ ਸੰਗਤ ਵੀ ਸ਼ਬਦ ਪੜ੍ਹਦੀ-ਪੜ੍ਹਦੀ ਗੁਰੂ ਮਹਾਰਾਜ ਦੀ ਹਜ਼ੂਰੀ ਵਿੱਚ ਬੈਠ ਗਈ ਪਰ ਜਥੇਦਾਰ ਕਰਤਾਰ ਸਿੰਘ ਝੱਬਰ ਜੀ ਦਾ ਜਥਾ ਅਜੇ ਨਹੀਂ ਸੀ ਪਹੁੰਚਿਆ।

ਭਾਈ ਲਛਮਣ ਸਿੰਘ ਜੀ ਤਬਿਆ ਬੈਠੇ ਪਾਠ ਕਰ ਰਹੇ ਸਨ। ਹੁਣ ਸਾਰੀ ਸੰਗਤ ਪਾਠ ਸੁਣ ਰਹੀ ਸੀ ਤਾਂ ਦਰਸ਼ਨੀ ਡਿਉਢੀ ਦਾ ਦਰਵਾਜ਼ਾ ਬੰਦ ਕਰ ਦਿੱਤਾ ਮਹੰਤ ਦੇ ਆਦਮੀਆਂ ਨੇ। ਹੁਣ ਉਹ ਮਹੰਤ ਦੇ ਇਸ਼ਾਰੇ ਦਾ ਇੰਤਜ਼ਾਰ ਕਰ ਰਹੇ ਸਨ। ਮਹੰਤ ਦੇ ਇਸ਼ਾਰਾ ਕਰਨ ਦੀ ਦੇਰ ਸੀ ਕਿ ਚਾਰੇ ਪਾਸੇ ਤੋਂ ਗੋਲੀਆਂ ਚਲਣੀਆਂ ਸ਼ੁਰੂ ਹੋ ਗਈਆਂ। ਗੋਲੀਆਂ ਸਿੰਘਾਂ ਨੂੰ ਸ਼ਹੀਦ ਕਰ ਰਹੀਆਂ ਸਨ। ਸਿੰਘ ਸ਼ਾਂਤਮਈ•ਬੈਠ ਵਾਹਿਗੁਰੂ ਦਾ ਜਾਪ ਕਰ ਰਹੇ ਸਨ ਤੇ ਮਹੰਤ ਦੇ ਜ਼ੁਲਮ ਦਾ ਟਾਕਰਾ ਸ਼ਾਂਤਮਈ ਰਹਿ ਕੇ ਕਰ ਰਹੇ ਸਨ। ਤਾਬਿਆ ਬੈਠੇ ਭਾਈ ਲਛਮਣ ਸਿੰਘ ਜੀ ਨੂੰ ਗੋਲੀਆਂ ਲੱਗੀਆਂ ਤੇ ਇਕ ਗੋਲੀ ਸ੍ਰੀ ਗੁਰੂ ਗ੍ਰੰਥ ਜੀ ਦੇ ਵੀ ਲੱਗੀ। ਜਥੇਦਾਰ ਭਾਈ ਲਛਮਣ ਸਿੰਘ ਜੀ ਜ਼ਖਮੀ ਹੋ ਗਏ ਤੇ ਮਹੰਤ ਦੇ ਆਦਮੀਆਂ ਨੇ ਭਾਈ ਲਛਮਣ ਸਿੰਘ ਜੀ ਨੂੰ ਜੰਡ ਦੇ ਦਰਖਤ ਨਾਲ ਬੰਨ੍ਹ ਕੇ ਜਿਉਂਦੇ ਜੀਅ ਮਿੱਟੀ ਦਾ ਤੇਲ ਪਾ ਕੇ ਅੱਗ ਲਗਾ ਦਿੱਤੀ। ਜਿਸ ਜੰਡ ਨਾਲ਼ ਬੰਨ੍ਹ ਕੇ ਭਾਈ ਲਛਮਣ ਸਿੰਘ ਜੀ ਨੂੰ ਸ਼ਹੀਦ ਕੀਤਾ ਗਿਆ ਉਹ ਜੰਡ ਅੱਜ ਵੀ ਉਥੇ ਮੌਜੂਦ ਹੈ। ਵਰ੍ਹਦੀਆਂ ਗੋਲੀਆਂ ਨੇ ਸ. ਕੇਹਰ ਸਿੰਘ ਜੀ ਨੂੰ ਵੀ ਸ਼ਹੀਦੀ ਜਾਮ ਪਿਆ ਦਿੱਤਾ। ਬਾਲ ਦਰਬਾਰ ਸਿੰਘ ਜੀ ਨੇ ਆਪਣੇ ਪਿਤਾ ਜੀ ਨੂੰ ਸ਼ਹੀਦ ਹੁੰਦੇ ਅੱਖੀਂ ਵੇਖਿਆ ਤੇ ਉਸ ਆਪਣੇ ਪਿਤਾ ਦੀ ਸ਼ਹੀਦੀ 'ਤੇ ਪ੍ਰਮਾਤਮਾ ਦਾ ਸ਼ੁਕਰੀਆ ਅਦਾ ਕੀਤਾ।. ਓਧਰ ਨਾਲ ਗਏ ਸਿੰਘਾਂ ਨੇ ਸੋਚਿਆ ਕਿ ਦਰਬਾਰਾ ਸਿੰਘ ਅਜੇ ਬੱਚਾ ਹੈ ਇਸ ਨੂੰ ਬਚਾਉਣ ਦੇ ਇਰਾਦੇ

ਨਾਲ ਉਹਨਾਂ ਸ. ਦਰਬਾਰਾ ਸਿੰਘ ਜੀ ਨੂੰ ਜਨਮ ਅਸਥਾਨ ਦੇ ਅੰਦਰ ਸਿਰਖੰਡੀ (ਅਲਮਾਰੀ) ਵਿੱਚ ਬੰਦ ਕਰ ਦਿੱਤਾ। ਨਾਲ ਗਏ ਸਿੰਘ ਸਾਰੇ ਹੀ ਸ਼ਹੀਦ ਹੋ ਗਏ ਤਾਂ ਮਹੰਤ ਦੇ ਆਦਮੀ ਅੰਦਰ ਇਹ ਵੇਖਣ ਲਈ ਆਏ ਕਿ ਮਤਾ ਕੋਈ ਜਥੇ ਦਾ ਸਿੰਘ ਜਿਉਂਦਾ ਤਾਂ ਨਹੀਂ ਬਚ ਰਹਿਆ। ਉਹਨਾਂ ਨੇ ਅਲਮਾਰੀ ਦੇ ਅੰਦਰੋਂ ਅਵਾਜ਼ਾਂ ਸੁਣੀਆਂ- "ਮੈਂ ਵੀ ਆਪਣੇ ਪਿਤਾ ਜੀ ਨਾਲ ਹੀ ਸ਼ਹੀਦ ਹੋਣਾ ਹੈ, ਮਹੰਤ ਦੇ ਬਦਮਾਸ਼ਾਂ ਨੇ ਬਾਲ ਦਰਬਾਰਾ ਸਿੰਘ ਜੀ ਤੇ ਤਰਸ ਨਹੀਂ ਕੀਤਾ ਸਗੋਂ ਉਸ ਨੂੰ ਲੱਤਾਂ, ਬਾਹਵਾਂ ਤੋਂ ਫੜ ਕੇ ਜਿਥੇ ਸ਼ਹੀਦ ਸਿੰਘਾਂ ਨੂੰ ਮਿਟੀ ਦਾ ਤੇਲ ਲਕੜਾਂ 'ਤੇ ਪਾ ਕੇ ਸਾੜਿਆ ਜਾ ਰਿਹਾ ਸੀ ਉਸ ਵਿੱਚ ਜਿਉਂਦੇ ਜੀਅ ਹੀ ਲਿਆ ਸੁੱਟਿਆ। ਬਾਲ ਦਰਬਾਰਾ ਸਿੰਘ ਜੀ ਜਿਸ ਤਰ੍ਹਾਂ ਸ਼ਹੀਦੀ ਜਥੇ ਦੇ ਅੱਗੇ-ਅੱਗੇ ਆਏ ਸਨ ਹੁਣ ਵੀ ਸ਼ਹੀਦੀ ਪਾ ਕਿ ਉਹਨਾਂ ਦੇ ਮੂਹਰੇ ਜਾ ਲੱਗੇ। ਉਸ ਸਮੇਂ ਬਾਲ ਦਰਬਾਰਾ ਸਿੰਘ ਜੀ ਦੀ ਉਮਰ 9 ਸਾਲ ਦੀ ਸੀ।

ਭਾਈ ਦਲੀਪ ਸਿੰਘ ਜੀ ਭਾਈ ਉਤਮ ਸਿੰਘ ਦੇ ਕਾਰਖਾਨੇ ਬੈਠੇ ਸਨ ਉਹਨਾਂ ਨੇ ਗੋਲੀਆਂ ਚੱਲਣ ਦੀ ਆਵਾਜ਼ ਸੁਣੀ ਤਾਂ ਉਹਨਾਂ ਗੁਰਦੁਆਰਾ ਸਾਹਿਬ ਆ ਕੇ ਮਹੰਤ ਨੂੰ ਜ਼ੁਲਮ ਕਰਨ ਤੋਂ ਰੋਕਿਆ ਤਾਂ ਮਹੰਤ ਨੇ ਉਸ ਨੂੰ ਵੀ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ ਨਾਲ ਆਏ ਭਾਈ ਵਰਿਆਮ ਸਿੰਘ ਜੀ ਨੂੰ ਸ਼ਹੀਦ ਕਰ ਦਿੱਤਾ।

ਇਹਨਾਂ ਸ਼ਹੀਦਾਂ ਦੀ ਯਾਦ ਵਿੱਚ ਹਰ ਸਾਲ ਗੁ. ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ ਵਿਖੇ ਅਤੇ ਸਮੂਹ ਗੁਰੂ ਨਾਨਕ ਨਾਮ ਲੇਵਾ ਸਿੱਖ ਜਥੇਬੰਦੀਆਂ ਇਸ ਸਾਕੇ ਨੂੰ ਵੱਡੀ ਪਧਰ 'ਤੇ ਮਨਾਉਂਦੀਆਂ ਹਨ। ਇਸ ਸਾਕੇ ਨੂੰ 'ਸਾਕਾ ਨਨਕਾਣਾ ਸਾਹਿਬ' ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਸ਼ੋ, ਗੁ. ਪ੍ਰਬੰਧਕ ਕਮੇਟੀ ਨੇ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦ ਵਿਚ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ ਤੇ ਸ੍ਰੀ ਨਨਕਾਣਾ ਸਾਹਿਬ ਐਜੂਕੇਸ਼ਨ ਟਰਸਟ ਬਣਾਇਆ ਤੇ ਉਹਨਾਂ ਦੀ ਯਾਦਗਾਰ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਦੇ ਨੇੜੇ ਥੜ੍ਹਾ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਬਣਵਾਈ ਸੋ ਆਓ! ਅੱਜ ਅਸੀਂ ਉਹਨਾਂ ਸ਼ਹੀਦ ਸਿੰਘਾਂ ਦੇ ਪਾਏ ਪੂਰਨਿਆਂ 'ਤੇ ਚੱਲਣ ਦਾ ਪ੍ਰਣ ਕਰੀਏ!

ਫੋਨ 98555-87578

ਈ-ਮੇਲ : parvinderdandi@gmail.com

ਸਫਾ 9 ਦਾ ਬਾਕੀ

ਹੱਥਾਂ ਵਿੱਚ ਸ਼ਮਸ਼ੀਰ ਲੈ ਕੇ ਮੈਦਾਨ ਵਿੱਚ ਨਿਤਰਿਆ ਤਾਂ ਤਖਤਾਂ ਤੇ ਤਾਜਾਂ ਨੇ ਉਨ੍ਹਾਂ ਨੂੰ ਪ੍ਰਣਾਮ ਕੀਤਾ। ਖਾਲਸੇ ਦੀ ਸਾਜਨਾ ਤੋਂ ਕੇਵਲ 11 ਸਾਲਾਂ ਬਾਅਦ ਹੀ ਬਾਬਾ ਬੰਦਾ ਸਿੰਘ ਬਹਾਦਰ ਨੇ ਸਰਹਿੰਦ ਦੇ ਜ਼ਾਲਮ ਸੂਬੇਦਾਰ ਵਜ਼ੀਰ ਖਾਂ ਨੂੰ ਮੈਦਾਨ-ਏ-ਜੰਗ ਵਿੱਚ ਮੌਤ ਦੇ ਘਾਟ ਉਤਾਰ ਕੇ ਪਹਿਲੇ ਸਿੱਖ ਰਾਜ ਦੀ ਸਥਾਪਨਾ ਕੀਤੀ। ਫਿਰ ਵੱਡੇ ਵੱਡੇ ਸ਼ਹੀਦੀ ਸਾਕਿਆਂ ਤੇ ਘੱਲੂਘਾਰਿਆਂ ਵਿਚੋਂ ਗੁਜ਼ਰਦਿਆਂ, ਖਾਲਸੇ ਨੇ ਆਪਣੀ ਚੜ੍ਹਤ ਬਣਾਈ ਰੱਖੀ ਅਤੇ ਵੱਡੀਆਂ ਮੱਲਾਂ ਮਾਰੀਆਂ। ਫਲਸਰੂਪ, ਸਿੱਖ ਮਿਸਲਾਂ/ਰਿਆਸਤਾਂ ਹੋਂਦ ਵਿੱਚ ਆਈਆਂ। ਖਾਲਸਾ ਆਪਣੇ ਮਿੱਥੇ ਹੋਏ ਨਿਸ਼ਾਨੇ ਵੱਲ ਨਿਰੰਤਰ ਵਧਦਾ ਰਿਹਾ। ਦਿੱਲੀ ਨੂੰ ਕਈ ਵਾਰ ਫਤਹਿ ਕੀਤਾ। ਇਤਿਹਾਸ ਦੀਆਂ ਨਜ਼ਰਾਂ ਨੇ ਉਹ ਵਕਤ ਵੀ ਵੇਖਿਆ ਹੈ, ਜਦੋਂ ਖਾਲਸੇ ਨੇ 11 ਮਾਰਚ, 1783 ਈ: ਨੂੰ ਤਿੰਨ ਪ੍ਰਮੁੱਖ ਮਿਸਲਦਾਰਾਂ ਸ: ਜੱਸਾ ਸਿੰਘ ਆਹਲੂਵਾਲੀਆ, ਸ: ਬਘੇਲ ਸਿੰਘ ਤੇ ਸ: ਜੱਸਾ ਸਿੰਘ ਰਾਮਗੜ੍ਹੀਆ ਦੀ ਕਮਾਨ ਹੇਠ ਦਿਲੀ 'ਤੇ ਜਿੱਤ ਪ੍ਰਾਪਤ ਕਰਕੇ ਲਾਲ ਕਿਲ੍ਹੇ ਉੱਪਰ ਕੇਸਰੀ ਨਿਸ਼ਾਨ ਸਾਹਿਬ ਲਹਿਰਾਅ ਦਿੱਤਾ।

ਸੋ, ਤੁਸੀਂ ਵੇਖ ਹੀ ਲਿਆ ਹੈ ਕਿ "ਖਾਲਸੇ ਦੀ ਸਥਾਪਨਾ, ਦੇਸ਼ ਦੇ ਧਾਰਮਿਕ ਅਤੇ ਰਾਜਨੀਤਕ ਇਤਿਹਾਸ ਵਿੱਚ ਇਕ ਯੁੱਗ-ਪਲਟਾਊ ਘਟਨਾ ਸੀ।" *ਡਾ: ਹਰੀ ਰਾਮ ਗੁਪਤਾ*। ਇਸ ਕਾਰਨਾਮੇ ਨਾਲ ਪੰਜਾਬ ਦੇ ਇਤਿਹਾਸ 'ਤੇ ਡੂੰਘੇ ਤੇ ਚਿਰ ਸਥਾਈ ਪ੍ਰਭਾਵ ਪਏ। ਜਿਨ੍ਹਾਂ ਬੰਦਿਆਂ ਨੇ ਸਿੱਖ ਇਤਿਹਾਸ ਨੂੰ ਗਹੁ ਨਾਲ ਪੜ੍ਹਿਆ, ਘੋਖਿਆ ਤੇ ਵਿਚਾਰਿਆ ਹੈ, ਉਨ੍ਹਾਂ ਨੂੰ ਪਤਾ ਹੈ ਕਿ ਸਿੱਖ ਸਮਾਜ ਵਿੱਚ ਨਵੀਆਂ ਪ੍ਰਸਥਿਤੀਆਂ ਨਾਲ ਸੰਘਰਸ਼ ਕਰਨ ਲਈ ਪਹਿਲਾਂ ਤੋਂ ਹੀ ਸਮੇਂ-ਸਮੇਂ ਸਿਰ ਨਵੀਆਂ ਇਨਕਲਾਬੀ ਲਹਿਰਾਂ ਉਠਦੀਆਂ ਰਹੀਆਂ ਹਨ, ਪਰ ਇਨਕਲਾਬ ਦਾ ਜੋ ਤੂਫਾਨ ਖਾਲਸੇ ਦੀ ਸਾਜਨਾ ਤੋਂ ਬਾਅਦ ਝੁੱਲਿਆ, ਉਹ ਆਪਣੀ ਮਿਸਾਲ ਆਪ ਹੈ। ਇਸ ਤੇਜ਼ ਤੇ ਤਿੱਖੇ ਤੂਫਾਨ ਨੇ ਪੰਜਾਬ ਅੰਦਰ ਮੁਗਲ ਹਕੂਮਤ ਨੂੰ ਜੜ੍ਹੋਂ ਪੁੱਟ ਸੁੱਟਿਆ ਅਤੇ ਖਾਲਸੇ ਦੀ ਸਿਰਜਣਾ ਤੋਂ ਪੂਰੀ ਇੱਕ ਸਦੀ ਬਾਅਦ, 1799 ਈ: ਵਿੱਚ ਸਿੱਖ ਪੰਜਾਬ ਦੇ ਮਾਲਕ ਬਣ ਬੈਠੇ, ਕੈਥਲ-ਕਰਨਾਲ ਤੋਂ ਲੈ ਕੇ ਦੱਰਾ ਖ਼ੈਬਰ ਤੱਕ।

----- 0 -----

*92178-45812*

# ਜਿਨ ਕੇ ਬੱਚੇ ਅੱਛੇ-ਉਨ ਕਾ ਵੀ ਬੜਾ ਨਾਮ ਏ

*ਪ੍ਰੋ: ਬਹਾਦਰ ਸਿੰਘ ਗੋਸਲ*

ਸਮਾਜ ਵਿਚ ਵਿਚਰਦੇ ਹੋਏ ਅਸੀਂ ਬੱਚਿਆ ਬਾਰੇ ਬਹੁਤ ਕੁਝ ਸੁਣਦੇ ਰਹਿੰਦੇ ਹਾਂ ਕਿਉਂਕਿ ਬੱਚੇ ਹਰ ਪਰਿਵਾਰ ਦੀ ਮਹਿਕਦੀ ਫੁੱਲਵਾੜੀ ਦੇ ਸੁਗੰਧਤ ਫੁੱਲ ਹੁੰਦੇ ਹਨ। ਜਿਹਨਾਂ ਘਰਾਂ ਵਿਚ ਬੱਚੇ ਹੁੰਦੇ ਹਨ ਉੱਥੇ ਖੁਸ਼ੀ ਠਾਂਠਾ ਮਾਰਦੀ ਫਿਰਦੀ ਹੈ। ਜੇ ਕੋਈ ਘਰ ਬੱਚਿਆਂ ਤੋਂ ਵਾਝਾਂ ਹੋਵੇ ਉਹ ਘਰ ਖੁਸ਼ੀਆਂ ਨੂੰ ਤਰਸਦਾ ਹੈ। ਇਹ ਵੀ ਕੁਦਰਤੀ ਗੱਲ ਹੈ ਕਿ ਆਪਣੇ ਘਰਾਂ ਵਿਚ ਸਭ ਨੂੰ ਹੀ ਆਪਣੇ ਬੱਚੇ, ਦੂਜੇ ਸਾਰਿਆਂ ਬੱਚਿਆਂ ਤੋਂ ਅੱਛੇ ਲਗਦੇ ਹਨ। ਪ੍ਰਮਾਤਮਾ ਨੇ ਸਭ ਬੱਚਿਆਂ ਵਿਚ ਅਜੀਬੋ-ਗਰੀਬ ਗੁਣ ਪੈਦਾ ਕੀਤੇ ਹੁੰਦੇ ਹਨ। ਜਿਉਂ ਜਿਉਂ ਬੱਚੇ ਵੱਡੇ ਹੁੰਦੇ ਜਾਂਦੇ ਹਨ ਇਹ ਗੁਣ ਆਪਣੇ ਆਪ ਸਭ ਲੋਕਾਂ ਦੇ ਸਾਹਮਣੇ ਆਉਣ ਲਗਦੇ ਹਨ।

ਅਸੀਂ ਇਹ ਵੀ ਜਾਣਦੇ ਹਾਂ ਕਿ "ਬੱਚੇ ਮਨ ਦੇ ਸੱਚੇ " ਹੁੰਦੇ ਹਨ। ਉਹਨਾਂ ਲਈ ਆਪਣਾਂ ਘਰ ਤਾਂ ਪਿਆਰਾ ਹੁੰਦਾ ਹੀ ਹੈ ਪਰ ਉਹ ਦੂਜਿਆਂ ਪ੍ਰਤੀ ਦੁਵੇਸ਼ ਦੀ ਭਾਵਨਾ ਨਹੀਂ ਰੱਖਦੇ ਉਹਨਾਂ ਨੂੰ ਸਾਰਾ ਸੰਸਾਰ ਉਹਨਾਂ ਲਈ ਹੀ ਬਣਿਆ ਲਗਦਾ ਹੈ। ਭਾਵੇਂ ਪ੍ਰਮਾਤਮਾ ਵਲੋਂ ਗਰੀਬ-ਅਮੀਰ, ਪੇਂਡੂ-ਸ਼ਹਿਰੀ ਬੱਚਿਆਂ ਵਿਚ ਫਰਕ ਨਹੀਂ ਰੱਖਿਆ ਹੁੰਦਾ ਅਤੇ ਸਭ ਨੂੰ ਬਰਾਬਰ ਗੁਣਾਂ ਦੇ ਖਜ਼ਾਨੇ ਪ੍ਰਦਾਨ ਕੀਤੇ ਹੁੰਦੇ ਹਨ ਪਰ ਫਿਰ ਵੀ ਕੁਝ ਬੱਚੇ ਆਪਣੀ ਲਿਆਕਤ ਸਦਕਾ ਆਪਣੇ ਗੁਣਾਂ ਨੂੰ ਵਿਖੇਰਣ ਵਿਚ ਅੱਗੇ ਨਿਕਲ ਜਾਂਦੇ ਹਨ ਜਿਵੇਂ ਕਿ ਕਿਸੇ ਬਗੀਚੇ ਵਿਚ ਲੱਗੇ ਸਭ ਫੁੱਲਾਂ ਵਿਚ ਸੁਗੰਧ ਹਰ ਇਕ ਵਿਚ ਹੁੰਦੀ ਹੈ ਪਰ ਕਈ ਇਸ ਸੁਗੰਧੀ ਨੂੰ ਫੈਲਾ ਕਿ ਆਪਣਾ ਨਾਂ ਕਰ ਲੈਂਦੇ ਹਨ ਅਤੇ ਹਰ ਕੋਈ ਉਸਦੀ ਸੁਗੰਧੀ ਦੀ ਤਾਰੀਫ ਕਰਨ ਲੱਗਦਾ ਹੈ।

ਸਮਾਜ ਵਿਚ ਅਸੀਂ ਦੇਖਦੇ ਹਾਂ ਕਿ ਬੱਚੇ ਸ਼ੁਰੂ ਤੋਂ ਹੀ ਆਪਣੀ ਲਿਆਕਤ, ਸਮਝਦਾਰੀ, ਇਮਾਨਦਾਰੀ, ਮਿਲਵਰਤਨ, ਪ੍ਰੇਮ-ਵਿਹਾਰ ਅਤੇ ਚੰਗੀ ਬੋਲ ਚਾਲ ਨਾਲ ਸਭਦਾ ਮਨ ਜਿੱਤ ਲੈਂਦੇ ਹਨ। ਹਰ ਕੋਈ ਉਸ ਪਰਿਵਾਰ ਦੇ ਬੱਚਿਆਂ ਦੀ ਕਦਰ ਕਰਦਾ ਹੈ ਅਤੇ ਬੱਚਿਆਂ ਦੇ ਨਿਵੇਕਲੇ ਗੁਣਾਂ ਕਾਰਣ ਉਹਨਾ ਨੂੰ ਸ਼ਾਬਾਸ਼ ਦੇਂਦਾ ਹੈ। ਕਹਿੰਦੇ ਹਨ ਕਿ "ਹੋਣਹਾਰ ਬਿਰਵਾਨ ਕੇ ਹੋ ਚਿਕਨੇ ਪਾਤ।" ਬੱਚੇ ਦੇ ਬਚਪਨ ਤੋਂ ਹੀ ਉਹਨਾਂ ਦੇ ਚੰਗੇ ਭਵਿੱਖ ਦਾ ਅੰਦਾਜ਼ਾ ਲਗਾਇਆ ਜਾਂਦਾ ਹੈ।

ਕਈ ਘਰਾਂ ਵਿਚ ਬੱਚੇ ਤਾਂ ਕਈ-ਕਈ ਹੁੰਦੇ ਹਨ ਪਰ ਉਹ ਸਮਾਜ ਪ੍ਰਤੀ ਆਪਣੀ ਲਿਆਕਤ ਅਨੁਸਾਰ ਪੂਰਾ ਨਹੀਂ ਉਤਰਦੇ, ਬਲਕਿ ਆਪਣੇ ਸੁਭਾਅ ਅਨੁਸਾਰ ਵੱਡੇ ਹੋ ਕੇ ਸਮਾਜ ਨੂੰ ਸਮੱਸਿਆਵਾਂ ਹੀ ਦੇਂਦੇ ਹਨ। ਪਰ ਉਹਨਾਂ ਦੇ ਮੁਕਾਬਲੇ ਜੇ ਕਿਸੇ ਘਰ ਵਿਚ ਕੇਵਲ ਇਕ ਹੀ ਬੱਚਾ ਹੋਵੇ ਪਰ ਆਪਣੀ ਕਾਬਲੀਅਤ ਦਾ ਸਿੱਕਾ ਸਾਰੇ ਸਮਾਜ ਨੂੰ ਮੰਨੋਂ ਦੇਵੇ ਤਾਂ ਲੋਕ ਗੱਲਾ ਕਰਦੇ ਹਨ। ਵਾਹ ਬਈ! "ਹੋਵੇ ਏਕ ਤੇ ਹੋਵੇ ਨੇਕ।" ਉਸ ਬੱਚੇ ਦੀਆਂ ਸਿਫਤਾਂ ਕਰਦੇ ਲੋਕ ਥੱਕਦੇ ਨਹੀ ਅਤੇ ਮਾਪਿਆਂ ਨੂੰ ਵੀ ਉਸ ਦੇ ਚੰਗੇਪਣ ਦੀਆਂ ਵਧਾਈਆਂ ਦੇਂਦੇ ਹਨ। ਮਾਪੇ ਆਪਣੇ ਬੱਚੇ ਦੀਆਂ ਸਿਫਤਾਂ ਸੁਣ-ਸੁਣ ਖੁਸ਼ੀ ਵਿਚ ਖੀਵੇ ਹੋਈ ਜਾਂਦੇ ਹਨ ਅਤੇ ਪ੍ਰਮਾਤਮਾ ਦਾ ਸ਼ੁਕਰ ਕਰਦੇ ਹਨ ਅਤੇ ਕਹਿੰਦੇ ਹਨ:-

*"ਚੰਗੇ ਬੱਚੇ ਮਿੱਠੜੇ ਮੇਵੇ-ਰੱਬ ਸਭ ਨੂੰ ਦੇਂਵੀ"*

ਭਾਂਵੇ ਇਹ ਗੱਲ ਬਿਲਕੁਲ ਸਹੀ ਕਿ ਬੱਚਿਆਂ ਦਾ ਵਿਅਕਤੀਤਵ ਉਭਾਰਣ ਵਿਚ ਮਾਪਿਆ ਅਤੇ ਅਧਿਆਪਕਾਂ ਦਾ ਅਹਿਮ ਰੋਲ ਹੁੰਦਾ ਹੈ ਪਰ ਇਸ ਸਭ ਕੁਝ ਲਈ ਮਾਂ ਦਾ ਰੋਲ ਸਭ ਤੋਂ ਅਹਿਮ ਹੁੰਦਾ ਹੈ ਕਿਉਂਕਿ ਮਾਂ ਨਾਲ ਬੱਚੇ ਦਾ ਅਜੀਬ ਸਨੇਹ ਹੁੰਦਾ ਹੈ ਅਤੇ ਮਾਂ ਵੀ ਪਿਆਰ ਪਿਆਰ ਵਿਚ ਬੱਚੇ ਨੂੰ ਸਭ ਕੁਝ ਸਿੱਖਾ ਦੇਂਦੀ ਹੈ ਅਤੇ ਉਸ ਨੂੰ ਬੁਰੇ ਪਾਸੇ ਜਾਣ ਤੋਂ ਵੀ ਮਨਾ ਕਰ ਲੈਂਦੀ ਹੈ। ਸਾਡਾ ਇਤਿਹਾਸ ਗਵਾਹ ਹੈ ਕਿ ਕਿਤਨੀਆਂ ਹੀ ਚੰਗੀਆਂ ਮਾਵਾਂ ਦੇ ਕਾਰਣ ਉਹਨਾਂ ਦੇ ਬੱਚੇ ਸਮਾਜ ਵਿਚ ਅਮਰ ਸਥਾਨ ਪ੍ਰਾਪਤ ਕਰ ਲੈਂਦੇ ਹਨ ਅਤੇ ਆਪਣੇ ਜੀਵਨ ਸਦਕਾ ਬਾਕੀ ਲੋਕਾਂ ਨੂੰ ਚੰਗੀ ਸੇਧ ਦੇ ਗਏ ਹਨ। ਇਸੇ ਲਈ ਹੀ ਮਾਂ ਨੂੰ ਪਹਿਲੇ ਅਧਿਆਪਕ ਦਾ ਦਰਜਾ ਪ੍ਰਾਪਤ ਹੈ।

ਭਾਂਵੇ ਛੋਟੀ ਉਮਰ ਤਾਂ ਬੱਚਿਆਂ ਦੇ ਖੇਡਣ-ਮੇਲ੍ਹਣ ਦੀ ਉਮਰ ਹੁੰਦੀ ਹੈ ਪਰ ਜਿਉਂ ਹੀ ਬੱਚੇ ਬਾਲਗ ਉਮਰ ਵਿਚ ਪ੍ਰਵੇਸ ਕਰਦੇ ਹਨ ਤਾਂ ਉਹਨਾਂ ਦੇ ਚੰਗੇ ਅਤੇ ਮਾੜੇ ਗੁਣਾਂ ਦਾ ਪ੍ਰਭਾਵ ਸਮਾਜ ਵਿਚ ਵੀ ਫੈਲਣ ਲਗਦਾ ਹੈ। ਕਈ ਚੰਗੇ ਬੱਚੇ ਵੱਡੀ ਉਮਰ ਵਿਚ ਵੀ ਗੁਣਾਂ ਦੀ ਪੋਟਲੀ ਬਣ ਜਾਂਦੇ ਹਨ ਅਤੇ

ਮਿਹਨਤ, ਚੰਗੀ ਲਗਨ, ਚੰਗੀ ਵਿੱਦਿਆ ਪ੍ਰਾਪਤੀ ਕਾਰਣ ਅਤੇ ਮਾਪਿਆ ਤੇ ਆਗਿਆਕਾਰ ਬਣ ਕੇ ਆਪਣੇ ਮਾਪਿਆ ਦਾ ਨਾਂ ਰੋਸ਼ਨ ਕਰ ਦਿੰਦੇ ਹਨ। ਸਮੇਂ ਸਮੇਂ ਤੇ ਅਸੀਂ ਅਖਬਾਰਾਂ ਵਿਚ ਲੱਗੀਆਂ ਫੋਟੋਆਂ ਨੂੰ ਦੇਖਦੇ ਹਾਂ ਕਿ ਕਿਸ ਤਰਾਂ ਬੱਚੇ ਆਪਣੇ ਗੁਣਾ ਕਰਕੇ, ਪੀ.ਸੀ. ਐਸ. , ਆਈ.ਏ. ਐਸ. ਜਾਂ ਮਿਲਟਰੀ ਅਕੈਡਮੀਆਂ ਤੇ ਵੱਡੇ ਵੱਡੇ ਰੈਂਕ ਪਾ ਕੇ ਪਾਸ ਹੋਕੇ ਆਉਂਦੇ ਹਨ ਤਾਂ ਉਹਨਾਂ ਦੇ ਮਾਪੇ, ਮਠਿਆਈਆਂ ਭੇਂਟ ਕਰਕੇ ਉਹਨਾਂ ਦਾ ਸੁਆਗਤ ਕਰਦੇ ਹਨ। ਇਸ ਤਰਾਂ ਬੱਚਿਆਂ ਦੇ ਨਾਲ ਨਾਲ ਮਾਪਿਆਂ ਦਾ ਵੀ ਸੀਨਾ ਚੌੜਾ ਹੋ ਜਾਦਾ ਹੈ ਅਤੇ ਉਹ ਆਪਣੇ ਬੱਚੇ ਦੀ ਲਿਆਕਤ ਤੇ ਅਥਾਹ ਮਾਣ ਕਰਦੇ ਹਨ। ਅਜਿਹੇ ਬੱਚਿਆ ਦੇ ਚੰਗੇ ਹੋਣ ਨਾਲ ਮਾਪਿਆ ਦਾ ਨਾਂ ਵੀ ਸਮਾਜ ਵਿਚ ਰੋਸ਼ਨ ਹੋ ਜਾਂਦਾ ਹੈ ਅਤੇ ਅਜਿਹੇ ਮਾਪੇ ਵੀ ਸਮਾਜ ਵਿਚ ਸਤਿਕਾਰੇ ਜਾਂਦੇ ਹਨ। ਸਤਿਕਾਰੇ ਵੀ ਕਿਉਂ ਨਾ ਜਾਣ? ਉਹਨਾਂ ਦੇ ਲਾਡਲੇ ਜਾਂ ਲਾਡਲੀ ਨੇ ਲੱਖਾਂ ਲੋਕਾਂ ਨੂੰ ਚੰਗੇ ਗੁਣਾਂ ਦੀ ਨਿਵੇਕਲੀ ਤਸਵੀਰ ਦਿਖਾਈ ਹੁੰਦੀ ਹੈ।

ਪਰ ਕੁਝ ਅਜਿਹੇ ਅਭਾਗੇ ਮਾਪੇ ਵੀ ਹੁੰਦੇ ਹਨ ਜਿਹਨਾਂ ਦੇ ਲੱਖ ਯਤਨਾਂ ਸਦਕਾ, ਉਹਨਾਂ ਦੇ ਬੱਚਿਆਂ ਨੇ ਉਹਨਾਂ ਲਈ ਬਦਨਾਮੀ ਹੀ ਖੱਟੀ ਹੁੰਦੀ ਹੈ। ਚੰਗੀ ਪੜ੍ਹਾਈ ਤਾਂ ਇਕ ਪਾਸੇ ਰਹੀ ਉਹਨਾਂ ਤਾਂ ਸਮਾਜ ਨੂੰ ਅਜਿਹੀਆਂ ਪੀੜਾਂ ਦਿੱਤੀਆਂ ਹੁੰਦੀਆਂ ਹਨ ਕਿ ਉਹਨਾਂ ਬੱਚਿਆਂ ਦੀ ਬਦਨਾਮੀ ਦੇ ਨਾਲ-ਨਾਲ ਮਾਪੇ ਵੀ ਇਸ ਪੀੜਾ ਦੇ ਭਾਗੀ ਬਣ ਜਾਂਦੇ ਹਨ। ਕਈ ਵਾਰ ਤਾ ਅਜਿਹਾ ਹੁੰਦਾ ਹੈ ਕਿ ਮਾਪਿਆਂ ਨੇ ਆਪਣੇ ਜੀਵਨ ਵਿਚ ਖੂਬ ਮਿਹਨਤ ਕਰਕੇ ਆਪਣੇ ਆਪ ਨੂੰ ਉਚੇ ਸਰਕਾਰੀ ਅਹੁਦਿਆਂ ਜਾਂ ਸਮਾਜ ਵਿਚ ਵੱਡੇ ਵੱਡੇ ਸਮਾਜਿਕ ਰੁਤਬਿਆਂ ਤੇ ਪਹੁੰਚਾਇਆ ਹੁੰਦਾ ਹੈ ਪਰ ਨਲਾਇਕ ਬੱਚੇ ਉਹਨਾਂ ਦੀ ਸਾਲਾਂ-ਬੱਧੀ ਕੀਤੀ ਮਿਹਨਤ ਨੂੰ ਦਿਨਾਂ ਵਿਚ ਹੀ ਮਿੱਟੀ ਵਿਚ ਮਿਲਾ ਦੇਂਦੇ ਹਨ। ਅਜਿਹੀ ਹਾਲਤ ਵਿਚ ਮਾਪਿਆ ਨੂੰ ਸਮਾਜ ਵਿਚ ਨਿਮੋਝਣਾ ਹੋਣਾ ਪੈਂਦਾ ਹੈ। ਭਾਰਤੀ ਸਮਾਜ ਵਿਚ ਅਸੀਂ ਦੇਖਦੇ ਹਾਂ ਕਿ ਕਈ ਮਾਪਿਆ ਦੇ ਲਾਲਚੀ ਬੱਚੇ, ਉਹਨਾਂ ਦੀ ਸਾਰੀ ਪੂੰਜੀ, ਪ੍ਰਾਪਰਟੀ , ਕੋਠੀਆਂ ਘਰ-ਮਾਲ ਉਪਰ ਤਾਂ ਕਬਜਾ ਕਰ ਲੈਂਦੇ ਹਨ ਪਰ ਆਪਣੇ ਬ੍ਰਿਧ ਮਾਤਾ

ਪਿਤਾ ਨੂੰ ਰੋਟੀ ਦੇਣ ਦਾ ਆਪਣਾ ਕਰਤੱਵ ਭੁੱਲ ਜਾਂਦੇ ਹਨ।ਅਜਿਹੇ ਮਾਪਿਆਂ ਨੂੰ ਅਸੀਂ ਬ੍ਰਿਧ ਘਰਾਂ ਵਿਚ ਆਪਣੀ ਜਿੰਦਗੀ ਦੇ ਆਖਰੀ ਸਾਲਾਂ ਨੂੰ ਬਿਤਾਉਂਦੇ ਦੇਖਦੇ ਹਾਂ। ਕਈ ਮਾਧਿਅਮ ਵਰਗ ਦੇ ਸ਼ਰਾਬੀ-ਕਬਾਬੀ ਬੱਚੇ ਆਪਣੇ ਮਾਪਿਆਂ ਨੂੰ ਹੀਣ ਭਾਵਨਾਂ ਵਿਚ ਜੀਣ ਲਈ ਮਜਬੂਰ ਕਰਦੇਂ ਹਾਂ।

ਜੇ ਅਸੀ ਭਾਰਤੀ ਇਤਿਹਾਸ ਵੱਲ ਨਜ਼ਰ ਮਾਰੀਏ ਤਾਂ ਸਾਨੂੰ ਇਕ ਨਹੀਂ ਅਨੇਕਾਂ ਉਦਾਹਰਣਾਂ ਅਜਿਹੀਆਂ ਮਿਲਣਦੀਆਂ ਹਨ ਜਿਥੇ ਔਰੰਗਜੇਬ ਵਰਗੇ ਭਾਰਤ ਦੇ ਮੁਗਲ ਸਮਰਾਟ ਤਾਂ ਬਣ ਗਏ ਪਰ ਆਪਣੇ ਮਾੜੇ ਸੁਭਾਅ ਕਾਰਣ ਆਪਣੇ ਬ੍ਰਿਧ ਪਿਤਾ ਸ਼ਾਹਜਹਾਨ ਨੂੰ ਉਮਰ ਭਰ ਲਈ ਜੇਲ ਵਿਚ ਡੱਕ ਰੱਖਿਆ। ਤਾਂ ਹੀ ਲੋਕ ਗੱਲਾਂ ਕਰਦੇ ਹਨ ਕਿ ਅਜਿਹੇ ਨਲਾਇਕ ਪੁੱਤਰਾਂ ਨਾਲੋ ਤਾਂ ਚੰਗਾ ਹੈ ਕਿ ਮਾਪੇ ਬੇ-ਔਲਾਦ ਹੀ ਰਹਿਣ।ਕੇਵਲ ਚੰਗੀ ਔਲਾਦ ਹੀ ਆਪਣਾ, ਆਪਣੇ ਮਾਪਿਆ, ਆਪਣੇ ਪਰਿਵਾਰ ਦਾ ਸਮਾਜ ਦਾ ਜਾਂ ਦੇਸ਼ ਦਾ ਨਾਂ ਉੱਚਾ ਕਰ ਸਕਦੀ ਹੈ। ਮਾੜੀ ਔਲਾਦ ਤੋਂ ਤਾਂ ਕਿਸੇ ਤਰ੍ਹਾਂ ਦੀ ਵੀ ਚੰਗੀ ਉਮੀਦ ਨਹੀਂ ਰੱਖੀ ਜਾ ਸਕਦੀ। ਪਰ ਇਥੇ ਇਹ ਗੱਲ ਵੀ ਸੱਚ ਹੈ ਕਿ ਬਹੁਤ ਸਾਰੇ ਮਾਪਿਆ ਦੀ ਔਲਾਦ ਬਹੁਤ ਹੀ ਚੰਗੀ ਹੁੰਦੀ ਹੈ। ਉਹ ਬੱਚੇ ਵੱਡੀ ਉਮਰ ਵਿਚ ਵੀ ਆਪਣੇ ਮਾਪਿਆਂ ਦਾ ਸਤਿਕਾਰ ਕਰਦੇ ਹਨ ਉਹਨਾਂ ਦੀ ਚੰਗੀ ਦੇਖਭਾਲ ਕਰਦੇ ਹਨ ਅਤੇ ਉਹਨਾਂ ਦੇ ਹਰ ਹੁਕਮ ਤੇ ਫੁੱਲ ਚੜਾਉਂਦੇ ਹਨ। ਅਜੋਕੇ ਸਮਾਜ ਵਿਚ ਵੀ ਅਸੀਂ ਕਈ ਅਜਿਹੇ ਬੱਚਿਆਂ ਦੀਆਂ ਉਦਾਹਰਣਾ ਦੇਖਦੇ ਹਾਂ ਜਿਹੜੇ ਕਿ ਸਰਵਣ ਪੁੱਤਰ ਦੀ ਉਸਦੇ ਮਾਤਾ ਪਿਤਾ ਦੀ ਕੀਤੀ ਸੇਵਾ ਨੂੰ ਯਾਦ ਕਰਾਉਂਦੇ ਹਨ। ਜੇ ਉਹਨਾਂ ਦੇ ਮਾਤਾ ਪਿਤਾ ਉਹਨਾਂ ਨੂੰ ਧੁੱਪ ਵਿਚ ਇਕ ਟੰਗ ਦੇ ਭਾਰ ਖੜਾ ਹੋਣ ਲਈ ਵੀ ਕਹਿੰਦੇ ਹਨ ਤਾਂ ਬਿਨ੍ਹਾਂ ਇਕ ਵੀ ਪ੍ਰਸ਼ਨ ਕੀਤਿਆਂ ਅਜਿਹਾ ਕਰਨ ਲਈ ਤਿਆਰ ਹੋ ਜਾਂਦੇ ਹਨ। ਕਿਉਂ ਨਾ ਕੁਰਬਾਨ ਹੋਣ ਉਹਨਾਂ ਦੇ ਮਾਤਾ ਪਿਤਾ ਅਜਿਹੇ ਆਪਣੇ ਹੋਣਹਾਰ ਬੱਚਿਆਂ ਤੇ? ਪਰ ਦੂਜੇ ਪਾਸੇ ਇਹ ਵੀ ਸੱਚ ਹੈ ਕਿ ਕਈ ਵੱਡੇ ਵੱਡੇ ਘਰਾਂ ਦੇ ਬੱਚੇ ਵਿਗੜ ਜਾਂਦੇ ਹਨ ਅਤੇ ਸਮਾਜ ਵਿਚ ਦੇਖਿਆ ਜਾਂਦਾ ਹੈ ਕਿ ਕਿਸ ਤਰਾ ਵੱਡੇ ਵੱਡੇ ਮੰਤਰੀਆਂ, ਅਫਸਰਾਂ ਅਤੇ ਨੇਤਾਵਾਂ ਲੋਕਾਂ ਦੇ ਬੱਚੇ, ਉਹਨਾਂ ਲਈ ਮੁਸੀਬਤਾਂ ਖੜੀਆਂ ਕਰਦੇ ਹਨ ਅਤੇ ਆਪ ਚੰਗਾ ਨਾ ਬਣ ਕੇ ਸਮਾਜ ਵਿਚ ਕੁਰੀਤੀਆਂ ਨੂੰ ਜਨਮ ਦੇਂਦੇ ਹਨ।ਅਖੀਰ ਵਿਚ ਮੈ ਵੀ ਪ੍ਰਮਾਤਮਾ ਨੂੰ ਅਰਦਾਸ ਕਰਦਾ ਹੋਇਆ ਕਹਾਂਗਾ ਕਿ ਸਭ ਦੇ ਬੱਚੇ ਨੇਕ, ਆਗਿਆਕਾਰ ਸਬੱਧ ਬੁੱਧੀ ਵਾਲੇ ਵਧੀਆਂ ਇਨਸਾਨ ਬਨਣ ਅਤੇ ਪੂਰੇ ਸਮਾਜ ਨੂੰ ਅਤੇ ਦੇਸ ਨੂੰ ਉਹਨਾਂ ਦੀ ਬੁੱਧੀ ਦਾ ਅਹਿਸਾਸ ਹੋਵੇ ਅਤੇ ਅਖੀਰ ਵਿਚ ਇਹ ਦੋ ਸਤਰਾਂ ਜਰੂਰ ਲਿਖਣਾ ਚਾਹਾਂਗਾ।

*ਜਿਨ ਕੇ ਬੱਚੇ ਅੱਛੇ, ਉਨ ਕਾ ਵੀ ਬੜਾ ਨਾਮ ਏ,*
*ਮੱਥੇ ਨਾਲ ਲਗਾ ਲਓ, ਤਾਜ ਦਾ ਕਿਆ ਕਾਮ ਏ।*

***9876452223***

----- 0 -----

# ਪੱਤਰ ਜਥੇਦਾਰ ਸ੍ਰੀ ਅਕਾਲ ਤਖਤ ਜੀ ਦੇ ਨਾਮ

***ਭਾਈ ਅਸ਼ੋਕ ਸਿੰਘ***

ਸੇਵਾ ਵਿਖੇ

ਸਿੰਘ ਸਾਹਿਬ ਜਥੇਦਾਰ ਅਕਾਲ ਤਖਤ ਸਾਹਿਬ,
ਸ੍ਰੀ ਅੰਮ੍ਰਿਤਸਰ ਸਾਹਿਬ,

**ਵਿਸ਼ਾ:** ਭਾਰਤ ਦੇ ਵਿਧਾਨ ਦੀ ਧਾਰਾ 25 ਕਾਨੂੰਨੀ ਤੌਰ 'ਤੇ ਸਿੱਖਾਂ ਨੂੰ ਹਿੰਦੂ ਕਰਾਰ ਦਿੰਦੀ ਹੈ। ਸੁਪਰੀਮ ਕੋਰਟ ਨੇ ਕਹਿ ਦਿੱਤਾ ਹੈ ਕਿ ਸਿੱਖ ਹਿੰਦੂ ਧਰਮ ਦਾ ਇਕ ਹਿੱਸਾ ਹਨ। ਕਾਨੂੰਨੀ ਤੌਰ ਤੇ ਸਿੱਖ ਧਰਮ ਦੀ ਕੋਈ ਆਜ਼ਾਦ ਹਸਤੀ ਨਹੀਂ। ਸਿੱਖ ਹਿੰਦੂ ਹਨ ਇਸੇ ਲਈ ਹਿੰਦੂਆਂ ਦੇ ਸਾਰੇ ਕਾਨੂੰਨ ਸਿੱਖਾਂ 'ਤੇ ਲਾਗੂ ਹਨ ਅਤੇ ਮੁਸਲਮਾਨਾਂ, ਇਸਾਈਆਂ, ਪਾਰਸੀਆਂ ਵਾਂਗ ਸਿੱਖਾਂ ਦੇ ਆਪਣੇ ਕਾਨੂੰਨਾਂ ਨਹੀਂ ਅਤੇ ਨਾ ਹੀ ਬਣ ਸਕਦੇ ਹਨ, ਜਦ ਤੱਕ ਧਾਰਾ 25 ਦੀ ਸੋਧ ਨਹੀਂ ਹੁੰਦੀ।

*ਵਾਹਿਗੁਰੂ ਜੀ ਕਾ ਖਾਲਸਾ। ਵਾਹਿਗੁਰੂ ਜੀ ਕੀ ਫਤਹਿ॥*

ਸਿੰਘ ਸਾਹਿਬ ਜੀ,

ਬੇਨਤੀ ਹੈ ਕਿ ਚੰਡੀਗੜ੍ਹ ਵਿੱਚ ਇਹ ਸੰਸਥਾ ਇੰਸਟੀਚਿਊਟ ਆਫ ਸਿੱਖ ਸਟੱਡੀਜ਼, ਸਿੱਖ ਧਰਮ ਦੇ ਹਿੱਤਾਂ ਤੇ ਪਹਿਰਾ ਦੇਣ ਲਈ ਬਣੀ ਹੋਈ ਹੈ। ਇਸ ਸੰਸਥਾ ਦੇ ਮੈਂਬਰ ਰੀਟਾਇਰਡ ਜਰਨੈਲ, ਜੱਜ, ਵਾਇਸ ਚਾਂਸਲਰ ਡੀ.ਸੀ. ਵਿਦਵਾਨ ਅਤੇ ਬੁੱਧੀਮਾਨ ਲਏ ਜਾਂਦੇ ਹਨ। ਪਿਛਲੇ 20 ਸਾਲਾਂ ਤੋਂ ਇਹ ਸੰਸਥਾ ਸਿੱਖ ਧਰਮ ਵਿਰੁਧ ਹੋ ਰਹੇ ਭੰਡੀ ਪ੍ਰਚਾਰ ਦਾ ਜਵਾਬ ਅਖਬਾਰਾਂ, ਰਸਾਲਿਆਂ ਵਿੱਚ ਲੇਖ ਲਿਖ ਕੇ, ਪ੍ਰੈੱਸ ਕਾਨਫਰੰਸਾਂ ਕਰਕੇ, ਇਕੱਠਾਂ ਵਿੱਚ ਲੈਕਚਰ ਕਰਕੇ, ਤੇ ਕਿਤਾਬਾਂ ਛਾਪ ਕੇ ਦੇ ਰਹੀ ਹੈ। ਸਿੱਖ ਧਰਮ ਦੀ ਹਰ ਹੀਲੇ ਚੜ੍ਹਦੀ ਕਲਾ ਲਈ ਯਤਨਸ਼ੀਲ ਹੈ। ਇਸ ਦਾ ਆਪਣਾ ਰਸਾਲਾ ਵੀ ਹੈ, ਜੋ ਸੰਸਾਰ ਦੇ ਕੋਨੇ ਕੋਨੇ ਵਿੱਚ ਪੁੱਜਦਾ ਕੀਤਾ ਜਾਂਦਾ ਹੈ। ਇਹ ਸੁਲਝੇ ਹੋਏ ਨਿਸ਼ਕਾਮ ਬੁੱਧੀਜੀਵੀ ਗੁਰ ਸਿੱਖਾਂ ਦੀ, ਸਿਆਸਤ ਤੋਂ ਦੂਰ ਰਹਿਣ ਵਾਲੀ ਹੈ ਅਤੇ ਧਰਮ ਦੇ ਰੰਗ ਵਿੱਚ ਰੰਗੀ ਹੋਈ ਸੰਸਥਾ ਹੈ। ਰਸਾਲੇ ਦੀ ਕਾਪੀ ਆਪ ਜੀ ਨੂੰ ਭੇਜੀ ਜਾ ਰਹੀ ਹੈ।

ਅੰਗ੍ਰੇਜ਼ਾਂ ਦੇ ਚਲੇ ਜਾਣ ਤੋਂ ਬਾਅਦ ਭਾਰਤੀ ਹਾਕਮਾਂ ਨੇ ਵਿਧਾਨ ਬਣਾਉਣ ਵਾਸਤੇ ਇਕ ਸਭਾ ਬਣਾਈ ਜਿਸ ਵਿੱਚ ਦੋ ਸਿੱਖ ਮੈਂਬਰ ਲਏ ਗਏ। ਵਿਧਾਨ ਦੀ ਇਕ ਧਾਰਾ ਦੀ ਬੜੀ ਗੁੰਝਲਦਾਰ ਸ਼ਬਦਾਵਲੀ ਬਣਾਈ ਗਈ। ਸਿੱਖ ਮੈਂਬਰਾਂ ਨੇ ਇਸ ਧਾਰਾ 25 ਨੂੰ ਸਿੱਖ ਧਰਮ ਲਈ ਖਤਰਨਾਕ ਸਮਝ ਕੇ ਇਸ ਨੂੰ ਠੀਕ ਕਰਾਉਣ ਦੀ ਬਹੁਤ ਕੋਸ਼ਿਸ਼ ਕੀਤੀ। ਬਹੁ-ਗਿਣਤੀ ਨੇ ਸਚਾਈ ਤੇ ਨਿਆਂ ਦਾ ਕੋਈ ਖਿਆਲ ਨਾ ਕੀਤਾ। ਸਿੱਖ ਮੈਂਬਰਾਂ ਨੇ ਰੋਸ ਵਜੋਂ ਵਿਧਾਨ ਦੇ ਖਰੜੇ ਤੇ ਦਸਤਖਤ ਨਾ ਕੀਤੇ। ਭਾਰਤੀ ਵਿਧਾਨ ਨੂੰ ਸਿੱਖ ਕੌਮ ਵਲੋਂ ਕੋਈ ਮਾਨਤਾ ਪ੍ਰਾਪਤ ਨਹੀਂ ਹੈ। ਸਿੱਖ ਸਮੇਂ ਸਮੇਂ ਭਾਰਤੀ ਵਿਧਾਨ ਦੇ ਵਿਰੁਧ ਰੋਸ ਮੁਜਾਹਰਾ ਕਰਦੇ ਰਹੇ। ਭਾਰਤੀ ਹਾਕਮ ਸਿੱਖਾਂ ਨੂੰ ਇਹ ਕਹਿ ਕੇ ਪਰਚਾਉਂਦੇ ਰਹੇ ਕਿ ਧਾਰਾ 25 ਵਿੱਚ ਸਿੱਖਾਂ ਵਿਰੁੱਧ ਕੁਝ ਨਹੀਂ, ਇਹ ਧਾਰਾ ਸਿੱਖਾਂ ਨੂੰ ਧਰਮ ਦੇ ਕਈ ਹੱਕ ਦਿੰਦੀ ਹੈ। ਸਿੱਖ ਵਿਰੋਧੀ ਪਰੋਪੇਗੰਡੇ ਅਤੇ ਗੁੰਝਲਦਾਰ ਸ਼ਬਦਾਵਲੀ ਨੇ ਐਸੇ ਹਾਲਾਤ ਪੈਦਾ ਕਰ ਦਿੱਤੇ ਕਿ ਬੜੇ ਸਿਆਣੇ ਤੇ ਕਾਨੂੰਨ ਦੇ ਮਾਹਰ ਸਿੱਖਾਂ ਨੇ ਵੀ ਇਹ ਕਹਿਣਾ ਸ਼ੁਰੂ ਕਰ ਦਿੱਤਾ ਕਿ ਧਾਰਾ 25 ਸਿੱਖਾਂ ਦਾ ਕੋਈ ਨੁਕਸਾਨ ਨਹੀਂ ਕਰਦੀ। ਸਿਆਣੇ ਸੂਝਵਾਨ ਤੇ ਪੰਥ ਦਰਦੀ ਸਿੱਖਾਂ ਨੇ ਧਾਰਾ 25 ਵਿਰੁਧ ਆਪਣੇ ਯਤਨ ਜਾਰੀ ਰੱਖੇ। ਇਕ ਵਾਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਵਰਗੇ ਸਿਆਣੇ ਤੇ ਨਰਮ-ਖਿਆਲੀ ਲੀਡਰ ਨੇ ਵਿਧਾਨ ਦੀ ਸਿੱਖ ਵਿਰੋਧੀ ਧਾਰਾ 25 ਨੂੰ ਰੋਸ ਮੁਜਾਹਰੇ ਵਜੋਂ ਦਿੱਲੀ ਵਿਖੇ ਫੂਕਿਆ ਸੀ।

ਭਾਰਤ ਸਰਕਾਰ ਨੇ ਆਪਣੇ 22-2-2000 ਦੇ ਫੈਸਲੇ ਅਨੁਸਾਰ ਇਕ ਬਹੁਤ ਉਚ ਪੱਧਰੀ 11 ਮੈਂਬਰੀ ਕਮਿਸ਼ਨ ਦਾ ਗਠਨ ਕੀਤਾ ਕਿ ਇਹ ਕਮਿਸ਼ਨ ਵਿਧਾਨ ਵਿੱਚ ਸੋਧਾਂ ਕਰਨ ਵਾਸਤੇ ਸਿਫਾਰਸ਼ਾਂ ਕਰੇ। ਇਹ ਕਮਿਸ਼ਨ ਸੁਪਰੀਮ ਕੋਰਟ ਦੇ ਪ੍ਰਮੁੱਖ ਜੱਜ, ਹੋਰ ਜੱਜਾਂ ਤੇ ਕਾਨੂੰਨੀ ਮਾਹਰਾਂ ਤੇ

ਆਧਾਰਤ ਸੀ। ਸਿੱਖ ਸੰਗਠਨਾਂ ਨੇ ਧਾਰਾ 25 ਵਿੱਚ ਸੋਧ ਕਰਨ ਵਾਸਤੇ ਕਮਿਸ਼ਨ ਨੂੰ ਠੋਸ ਦਲੀਲਾਂ ਦਿੱਤੀਆਂ। ਇੰਸਟੀਚਿਊਟ ਆਫ ਸਿੱਖ ਸਟੱਡੀਜ਼ ਨੇ ਵੀ ਲਿਖਤੀ ਤੇ ਜ਼ੁਬਾਨੀ ਤੌਰ ਤੇ ਇਸ ਕਮਿਸ਼ਨ ਅੱਗੇ ਆਪ ਕੇਸ ਪੇਸ਼ ਕੀਤਾ ਸੀ। ਕਮਿਸ਼ਨ ਨੂੰ ਸਿੱਖਾਂ ਦੀਆਂ ਦਲੀਲਾਂ ਠੀਕ ਲੱਗੀਆਂ ਤੇ ਕਮਿਸ਼ਨ ਨੇ ਧਾਰਾ 25 ਦੀ ਸੋਧ ਦੀ ਸਿਫਾਰਸ਼ ਕਰ ਦਿੱਤੀ। ਇਹ ਸਿਫਰਾਸ਼ ਭਾਰਤ ਸਰਕਾਰ ਪਾਸ 10 ਸਾਲ ਤੋਂ ਪਈ ਹੈ ਤੇ ਇਸ ਤੇ ਭਾਰਤ ਸਰਕਾਰ ਨੇ ਕੋਈ ਅਮਲ ਨਹੀਂ ਕੀਤਾ।

8-8-2005 ਨੂੰ ਸੁਪਰੀਮ ਕੋਰਟ ਦੇ 11 ਮੈਂਬਰੀ ਬੈਂਚ ਜਿਸ ਦੀ ਪ੍ਰਧਾਨਗੀ ਮੁੱਖੀ ਜੱਜ ਕਰ ਰਹੇ ਸਨ ਨੇ ਇਕ ਕੇਸ ਦਾ ਫੈਸਲਾ ਕਰਦੇ ਹੋਏ ਕਹਿ ਦਿੱਤਾ ਕਿ ਸਿੱਖ ਹਿੰਦੂ ਧਰਮ ਦਾ ਇੱਕ ਹਿੱਸਾ ਹਨ। ਸੁਪਰੀਮ ਕੋਰਟ ਦਾ ਇਹ ਫੈਸਲਾ ਧਾਰਾ 25 'ਤੇ ਅਧਾਰਿਤ ਹੈ। ਇਸ ਫੈਸਲੇ ਨੇ ਧਾਰਾ 25 ਦੀ ਗੁੰਝਲਦਾਰ ਸ਼ਬਦਾਵਲੀ ਦਾ ਪਰਦਾ ਫਾਸ਼ ਕਰ ਦਿੱਤਾ। ਹੁਣ ਬਿਲਕੁਲ ਚਾਨਣਾ ਹੋ ਗਿਆ ਹੈ ਕਿ ਧਾਰਾ 25 ਸਿੱਖ ਧਰਮ ਦੀ ਆਜ਼ਾਦ ਤੇ ਨਿਰਮਲ ਹਸਤੀ ਖਤਮ ਕਰਕੇ ਇਸ ਨੂੰ ਹਿੰਦੂ ਧਰਮ ਦਾ ਹਿੱਸਾ / ਫਿਰਕਾ / ਸ਼੍ਰੇਣੀ / ਭਾਗ ਬਣਾਉਂਦੀ ਹੈ। ਸੁਪਰੀਮ ਕੋਰਟ ਦਾ 11 ਮੈਂਬਰੀ ਬੈਂਚ ਜਿਸ ਦਾ ਪ੍ਰਧਾਨ ਮੁਖੀ ਜੱਜ ਹੋਵੇ, ਦੇ ਵਿਰੁੱਧ ਕੋਈ ਅਪੀਲ ਨਹੀਂ ਅਤੇ ਨਾ ਹੀ ਕਿਸੇ ਹੋਰ ਥਾਂ ਤੋਂ ਸਪਸ਼ਟੀਕਰਨ ਲੈਣ ਦੀ ਗੁੰਜਾਈਸ਼ ਹੈ। 8-8-2005 ਦੇ ਫੈਸਲੇ ਨੇ ਦੁਪਹਿਰ ਦੇ ਚਾਨਣ ਵਾਂਗ ਇਹ ਸਪੱਸ਼ਟ ਕਰ ਦਿੱਤਾ ਹੈ ਕਿ ਵਿਧਾਨ ਦੀ ਧਾਰਾ 25 ਸਿੱਖ ਧਰਮ ਨੂੰ ਖਤਮ ਕਰਕੇ ਹਿੰਦੂ ਧਰਮ ਦਾ ਇਕ ਭਾਗ ਬਣਾਉਂਦੀ ਹੈ ਤੇ ਸਾਨੂੰ ਉਸ ਮਿਲਗੋਭੇ ਵਿੱਚ ਸੁੱਟਦੀ ਹੈ ਜਿਥੋਂ ਸਾਡੇ ਗੁਰੂ ਸਾਹਿਬਾਨ ਨੇ ਢਾਈ ਸੌ ਸਾਲ ਅਣਥੱਕ ਯਤਨ ਕਰਕੇ, ਆਪਣੀਆਂ ਸ਼ਹੀਦੀਆਂ ਦੇ ਕੇ, ਸਰਬੰਸ ਵਾਰ ਕੇ, ਸਾਨੂੰ ਕੱਢਿਆ ਸੀ ਤੇ ਨਿਰਮਲ ਤੇ ਨਿਆਰਾ ਖਾਲਸਾ ਸਾਜਿਆ ਸੀ। ਖਾਲਸੇ ਨੇ ਸੌ ਸਾਲ ਆਪਣਾ ਖ਼ੂਨ ਡੋਲ ਕੇ ਵਿਦੇਸ਼ੀ ਹਾਕਮਾਂ ਨੂੰ ਭਾਜੜਾਂ ਪਾਈਆਂ ਤੇ ਖੈਬਰੋਂ (ਦਰਾ ਖੈਬਰ) ਪਾਰ ਭਜਾ ਦਿੱਤਾ। ਪਰ ਅਫੋਸਸ ਦੀ ਗੱਲ ਹੈ ਕਿ ਨਕਲੀ ਦੇਸ਼ ਭਗਤ ਪੂਰਬ ਵਲੋਂ ਨਵੀਂ ਕਿਸਮ ਦੇ ਹਮਲਾਵਰ ਲੈ ਆਏ ਤੇ ਉਨ੍ਹਾਂ ਨਾਲ ਮਿਲ ਕੇ ਖਾਲਸਾ ਰਾਜ ਖਤਮ ਕੀਤਾ। ਹੁਣ ਨਕਲੀ ਦੇਸ਼ ਭਗਤ ਖਾਲਸੇ ਨੂੰ ਖਤਮ ਕਰਨ ਵਿੱਚ ਰੁੱਝੇ ਹੋਏ ਹਨ।

8-8-2005 ਦੇ ਸੁਪਰੀਮ ਕੋਰਸ ਦੇ ਫੈਸਲੇ ਨੇ, ਜਿਸ ਨੇ ਸਪੱਸ਼ਟ ਕਰ ਦਿੱਤਾ ਕਿ ਸਿੱਖ ਹਿੰਦੂਆਂ ਦਾ ਇਕ ਭਾਗ ਹਨ ਤੇ ਵਿਚਾਰ ਕਰਨ ਲਈ ਸਾਡੀ ਸੰਸਥਾ ਨੇ 10-9-2005 ਨੂੰ ਇੱਕ ਇਕੱਠ ਕੀਤਾ, ਜਿਸ ਵਿੱਚ ਸਿੱਖ ਸੰਸਥਾਵਾਂ ਤੇ ਗੁਰਦੁਆਰਿਆਂ ਦੇ ਪ੍ਰਤੀਨਿਧੀਆਂ ਨੇ ਹਿੱਸਾ ਲਿਆ। ਇਕੱਠ ਵਿੱਚ ਰੀਟਾਇਰਡ ਜਰਨੈਲਾਂ ਤੇ ਡੀ.ਸੀਆਂ ਨੇ ਆਪਣੇ ਵਿਚਾਰ ਰੱਖੇ। ਸਾਡੀ ਸੰਸਥਾ ਨੇ ਇਸ ਵਿਸ਼ੇ ਤੇ ਐਡੀਟੋਰੀਅਲ ਛਾਪੇ ਤੇ ਇਕ ਸਬ-ਕਮੇਟੀ ਸਥਾਪਿਤ ਕੀਤੀ। ਸਬ-ਕਮੇਟੀ ਨੇ ਬਹੁਤ ਖੋਜ ਕੀਤੀ, ਦੇਸ਼ ਵਿਦੇਸ਼ ਵਿੱਚ ਪਰਚੱਲਿਤ ਰਸਾਲਿਆਂ ਵਿੱਚ ਬਹੁਤ ਲੇਖ ਲਿਖੇ ਗਏ।

ਸਾਡੇ ਇਕ ਮੈਂਬਰ ਨੇ ਸਾਨੂੰ ਹਿੰਦੂ ਕਹੇ 'ਤੇ ਲਿਖੇ ਜਾਣ ਬਾਰੇ ਹਾਈ ਕੋਰਟ ਵਿੱਚ ਕੇਬ ਕੀਤਾ। ਹਾਈਕੋਰਟ ਨੇ ਆਪਣੇ ਫੈਸਲੇ ਵਿੱਚ ਧਾਰਾ 25 ਪੜ੍ਹਨ ਵਾਸਤੇ ਕਿਹਾ। ਇਸ ਵਕਤ ਸਾਰੇ ਹਿੰਦੂ ਕਾਨੂੰਨ ਸਾਡੇ ਤੇ ਲਾਗੂ ਹਨ। ਕੋਈ ਸਿੱਖ ਵਿਰਾਸਤ ਐਕਟ ਨਹੀਂ। ਸਿੱਖਾਂ ਨੂੰ ਹਿੰਦੂ ਮੰਨ ਕੇ ਉਨ੍ਹਾਂ ਨੂੰ ਆਪਣੇ ਬਾਪ ਦੀ ਜਾਇਦਾਦ ਮਿਲਦੀ ਹੈ। ਇਸ ਤਰ੍ਹਾਂ ਹੋਰ ਕਈ ਕਾਨੂੰਨ ਸਿੱਖਾਂ ਤੇ ਲਾਗੂ ਹਨ। ਮੁਸਲਮਾਨ, ਯਹੂਦੀ, ਈਸਾਈ, ਪਾਰਸੀ, ਵਗੈਰਾ ਦੇ ਸ਼ਾਦੀ, ਜਾਇਦਾਦ (ਵਿਰਾਸਤ), ਤਲਾਕ, ਇੰਨਕਮ ਟੈਕਸ ਤੋਂ ਹੋਰ ਕਈ ਮਾਮਲਿਆਂ ਬਾਰੇ ਆਪਣੇ ਕਾਨੂੰਨ ਹੰਨ, ਪਰ ਸਿੱਖਾਂ ਦੇ ਆਪਣੇ ਕਾਨੂੰਨ ਨਹੀਂ। ਜਿਤਨੀ ਦੇਰ ਧਾਰਾ 25 ਵਿੱਚ ਸੋਧ ਕਰਕੇ ਸਿੱਖ ਤੇ ਹਿੰਦੂ ਵੱਖਰੇ ਧਰਮ ਨਹੀਂ ਮੰਨੇ ਜਾਂਦੇ, ਸਿੱਖ ਹਿੰਦੂ ਹੀ ਰਹਿਣਗੇ।

ਦੋ ਸਿੱਖ ਮੈਂਬਰ ਪਾਰਲੀਮੈਂਟ ਸਰਦਾਰ ਤਰਲੋਚਨ ਸਿੰਘ ਤੇ ਸਰਦਾਰ ਰਤਨ ਸਿੰਘ ਨੇ ਪ੍ਰਾਈਵੇਟ ਬਿਲ ਪੇਸ਼ ਕਰਕੇ ਧਾਰਾ 25 ਦੀ ਸੋਧ ਕਰਵਾਉਣ ਦਾ ਉਪਰਾਲਾ ਕੀਤਾ ਹੈ। ਪਰ ਪ੍ਰਾਈਵੇਟ ਬਿਲ ਦੀ ਵਿੱਧੀ ਔਖੀ ਹੈ ਤੇ ਬਿਲ ਖਤਮ ਹੋ ਕੇ ਰਹਿ ਜਾਂਦਾ ਹੈ।

ਸਾਡੀ ਸੰਸਥਾ ਬੁੱਧੀਜੀਵੀਆਂ ਵਿੱਚ ਕਾਫੀ ਪ੍ਰਚਾਰ ਕਰ ਚੁੱਕੀ ਹੈ ਕਿ ਧਾਰਾ 25 ਸਿੱਖਾਂ ਨੂੰ ਹਿੰਦੂ ਕਹਿ ਕੇ ਕਿਵੇਂ ਸਿੱਖ ਧਰਮ ਦੀ ਨਿਆਰੀ, ਨਿਰਮਲ ਤੇ ਆਜ਼ਾਦ ਹੋਂਦ ਨੂੰ ਖਤਮ ਕਰਦੀ ਹੈ। ਹੁਣ ਲੋੜ ਹੈ ਕਿ ਆਮ ਸਿੱਖ ਸੰਗਤ ਨੂੰ ਵੀ ਚਾਨਣਾ ਪਾਇਆ ਜਾਏ ਕਿ ਧਾਰਾ 25 ਸਿੱਖਾਂ ਨੂੰ ਕਿਵੇਂ ਹਿੰਦੂ

ਬਣਾਉਂਦੀ ਹੈ।

ਅਸੀਂ ਤੁਹਾਡੀ ਧਿਆਨ ਵਿੱਚ ਇਹ ਵੀ ਲਿਆਉਣਾ ਚਾਹੁੰਦੇ ਹਾਂ ਕਿ ਸਾਡੇ ਗੁਰੂ ਸਾਹਿਬ ਗੁਰਬਾਣੀ ਵਿੱਚ ਸ਼ਪਸ਼ਟ ਸ਼ਬਦਾਂ ਵਿੱਚ ਘੋਸ਼ਣਾ ਕਰ ਰਹੇ ਹਨ, "ਨਾ ਹਮ ਹਿੰਦੂ ਨਾ ਮੁਸਲਮਾਨ" (ਭੈਰੋਂ ਮ. 5, ਅੰਗ 1136) ਤਾਂ ਫੇਰ ਭਾਰਤ ਦੇ ਹਾਕਮਾਂ ਨੂੰ ਇਹ ਹੱਕ ਕਿੱਥੋਂ ਮਿਲਿਆ ਕਿ ਉਹ ਸਿੱਖਾਂ ਨੂੰ ਹਿੰਦੂ ਬਣਾ ਦੇਣ। ਕਿਸੇ ਧਰਮ ਬਾਰੇ ਵਿਆਖਿਆ ਕਰਨ ਜਾਂ ਸਪੱਸ਼ਟੀਕਰਨ ਦੇਣ ਦਾ ਹੱਕ ਉਸ ਧਰਮ ਦੇ ਸਾਜਣ ਵਾਲੇ ਦਾ ਹੈ। ਹਾਕਮਾਂ ਜਾਂ ਸਿਆਸਤਦਾਨਾਂ ਨੂੰ ਕੋਈ ਹੱਕ ਨਹੀਂ ਕਿ ਉਹ ਕਿਸੇ ਧਰਮ ਬਾਰੇ ਦਖਲਅੰਦਾਜ਼ੀ ਕਰਨ। ਇਹ ਕੰਮ ਤਾਂ ਮੁਗਲਾਂ ਨੇ ਵੀ ਨਹੀਂ ਕੀਤਾ। ਸਿੱਖ ਧਰਮ ਗੁਰੂ ਸਾਹਿਬ ਨੇ ਅਕਾਲ ਪੁਰਖ ਦੇ ਹੁਕਮ ਅਨੁਸਾਰ ਰਚਿਆ ਹੈ। ਗੁਰਬਾਣੀ ਸਾਡਾ ਚਾਨਣ ਮੁਨਾਰਾ ਹੈ ਤੇ ਸਾਰੀ ਸੇਧ ਗੁਰਬਾਣੀ ਤੋਂ ਲੈਣੀ ਹੈ। ਖਾਲਸੇ ਨੂੰ ਮਨੂਵਾਦੀ ਬ੍ਰਾਹਮਣ ਅਧੀਨ ਕਰਨ ਦਾ ਕਿਸੇ ਨੂੰ ਕੋਈ ਹੱਕ ਨਹੀਂ। ਇਹ ਕਿਥੋਂ ਦੀ ਧਰਮ ਨਿਰਪੱਖਤਾ ਤੇ ਜਮਹੂਰੀਅਤ ਹੈ ? ਮਿਹਰਬਾਨੀ ਕਰਕੇ ਇਹ ਵੀ ਵਿਚਾਰ ਲਿਆ ਜਾਵੇ ਕਿ ਸਿਆਸਤਦਾਨਾਂ ਦਾ ਖਾਲਸੇ ਨੂੰ ਗੁਰਬਾਣੀ ਤੇ ਗੁਰੂ ਦੀ ਸਪੱਸ਼ਟ ਘੋਸ਼ਣਾ ਦੇ ਉਲਟ ਹਿੰਦੂ ਕਹਿਣਾ ਤੇ ਬਣਾਉਣਾ ਗੁਰੂ ਸਾਹਿਬ ਤੇ ਗੁਰਬਾਣੀ ਦੀ ਬੇਅਦਬੀ ਤਾਂ ਨਹੀਂ? ਇਸ ਬਾਰੇ ਨਿਰਨਾ ਸਿਰਫ ਆਪ ਜੀ ਹੀ ਲੈ ਸਕਦੇ ਹੋ ?

ਅਸੀਂ ਜਿਤਨੀ ਖੋਜ ਕੀਤੀ ਹੈ ਆਪ ਜੀ ਦੇ ਧਿਆਨ ਵਿੱਚ ਪੇਸ਼ ਕਰ ਦਿੱਤੀ ਗਈ ਹੈ। ਤੁਸੀਂ ਖਾਲਸੇ ਨੂੰ ਡੂੰਘੀ ਘੋਖ ਵਿਚਾਰ ਕਰਕੇ ਸੇਧ ਦੇਣ ਦੀ ਕ੍ਰਿਪਾਲਤਾ ਕਰੋ। ਤੁਸੀਂ ਜੋ ਵੀ ਸਪਸ਼ਟੀਕਰਨ ਚਾਹੋ, ਸਾਡੇ ਵਿਦਵਾਨ ਤੁਹਾਡੀ ਸੇਵਾ ਵਿੱਚ ਹਾਜ਼ਰ ਹੋਣਗੇ।

ਸਤਿਕਾਰ ਸਹਿਤ,

ਪੰਥ ਦਾ ਸ਼ੁਭਚਿੰਤਕ
ਭਾਈ ਅਸ਼ੋਕ ਸਿੰਘ
ਸਪੋਕਸਮੈਨ, ਇੰਸਟੀਚਿਊਟ ਆਫ ਸਿੱਖ ਸਟੱਡੀਜ਼
ਗੁਰਦੁਆਰਾ ਸਿੰਘ ਸਭਾ, ਕੰਥਾਲਾ, ਇੰਡ: ਏਰੀਆ
ਫੇਜ-2, ਚੰਡੀਗੜ੍ਹ।
0172-2642580, 2642581

----- 0 -----

# ਯੋਗੀ ਦੇ ਨੁਸਖੇ

ਸਵ: ਖਾਨਦਾਨੀ ਵੈਦ ਹਰਭਜਨ ਸਿੰਘ ਯੋਗੀ

**ਮੁੱਖ ਦੀ ਛਾਈਆਂ ਅਤੇ ਮੁਹਾਸੇ ਦੇ ਲਈ ਇਲਾਜ**
20 ਗ੍ਰਾਮ ਚਿੱਟਾ ਚੰਦਨ ਦਾ ਬੂਰਾ, 20 ਗ੍ਰਾਮ ਕੱਚੀ ਹਲਦੀ ਦੋਵਾਂ ਨੂੰ ਪੀਸ ਲਉ ਇਨ੍ਹਾਂ ਦਾ ਲੇਪ ਬਣਾ ਕੇ ਰਾਤ ਨੂੰ ਸੌਣ ਦੇ ਸਮੇਂ ਲਾਉ। ਸਵੇਰੇ ਉੱਠ ਕੇ ਬੇਸਨ ਮਲ ਕੇ ਤਾਜੇ ਪਾਣੀ ਨਾਲ ਧੋ ਲਉ। 15 ਦਿਨ ਰੋਜ਼ਾਨਾ ਕਰੋ।

**ਬੱਚਿਆਂ ਦੀ ਦਿਮਾਗ ਦੀ ਕਮਜ਼ੋਰੀ ਲਈ ਇਲਾਜ:** ਪੰਜ ਗਿਰੀ ਬਦਾਮ ਰਾਤ ਨੂੰ ਪਾਣੀ ਵਿੱਚ ਡੁਬੋ ਕੇ ਰੱਖੋ। ਸਵੇਰੇ ਮੱਖਣ ਅਤੇ ਮਿਸ਼ਰੀ ਮਿਲਾਕੇ ਬੱਚੇ ਨੂੰ ਇਕ ਮਹੀਨਾ ਖਵਾਉ।

**ਮੁੱਖ ਦੇ ਛਾਲਿਆਂ ਦੇ ਲਈ ਇਲਾਜ:** 250 ਗ੍ਰਾਮ ਗਾਂ ਦੇ ਦੁੱਧ ਦੀ ਦਹੀ ਵਿੱਚ ਇਕ ਕੇਲਾ ਘੋਲ ਕੇ 3 ਦਿਨ ਰੋਜ਼ਾਨਾ ਖ਼ਾਉ।

**ਦੰਦਾਂ ਦੇ ਦਰਦ ਦੇ ਲਈ ਇਲਾਜ:** ਤਿੰਨ ਲੌਂਗ ਪੀਸ ਕੇ , 2-3 ਬੂੰਦਾਂ ਨਿੰਬੂ ਦੇ ਰਸ ਵਿੱਚ ਘੋਲ ਕੇ ਦੰਦ ਤੇ ਲਾਉ। ਦੰਦਾਂ ਦਾ ਦਰਦ ਠੀਕ ਹੋ ਜਾਵੇਗਾ।

**ਦਮਾ ਅਤੇ ਸਾਹ ਦੇ ਲਈ ਇਲਾਜ:** ਬਨਾਰਸੀ ਆਂਵਲੇ ਦਾ ਮੁਰੱਬਾ ਲਉ। ਇਕ ਆਂਵਲਾ ਸਵੇਰੇ ਉੱਠ ਕੇ ਪਾਣੀ ਨਾਲ ਧੋ ਕੇ ਚਾਂਦੀ ਦਾ ਵਰਕ ਲਗਾ ਕੇ ਰੋਜ ਖਾਉ।

**ਖੰਘ ਦੇ ਲਈ ਇਲਾਜ:** ਦੋ ਤੋਲੇ ਅਦਰਕ ਦਾ ਰਸ, ਦੋ ਤੋਲੇ ਸ਼ਹਿਦ ਵਿੱਚ ਘੋਲੋ ਤੇ ਰਾਤ ਨੂੰ ਸੌਣ ਸਮੇਂ ਇੱਕ ਚਮੱਚ ਪੀਉ।

**ਬਵਾਸੀਰ ਦੇ ਲਈ ਇਲਾਜ:** ਇੱਕ ਕਾਗਜ਼ੀ ਨਿੰਬੂ ਲੈ ਕੇ ਉਸਨੂੰ ਕੱਟ ਕੇ ਉਸ ਦੇ ਬੀਜ ਕੱਢਕੇ ਉਸ ਦੀ ਥਾਂ ਪਾਨ ਦੇ ਪੱਤੇ ਤੇ ਲਾਉਣ ਵਾਲਾ ਕੱਥਾ ਲਗਾ ਦਿਉ। ਰਾਤ ਨੂੰ ਛਦ ਤੇ ਰੱਖੋ। ਸਵੇਰੇ ਖਾਲੀ ਪੇਟ ਇਸ ਨੂੰ ਚੂਸੋ। (ਬਵਾਸੀਰ ਤੋਂ ਅਰਾਮ ਮਿਲੇਗਾ।)

***ਵਧੇਰੇ ਜਾਣਕਾਰੀ ਲਈ ਸੰਪਰਕ ਕਰੋ:***
***99140-00365, 93570-00019***

----- 0 -----

# ਗੱਲ ਅਣਗਹਿਲੀ ਦੀ

ਰਮੇਸ਼ ਬੱਗਾ ਚੋਹਲਾ

ਅਣਗਹਿਲੀ ਕਿਸੇ ਵੀ ਪੱਖ ਤੋਂ ਮਨੁੱਖ ਦੇ ਵਿਅਕਤੀਗਤ ਅਤੇ ਸਮਾਜਿਕ ਵਿਕਾਸ ਪ੍ਰਤੀ ਲਾਹੇਵੰਦੀ ਨਹੀਂ ਕਹੀ ਜਾ ਸਕਦੀ।ਅਣਗਹਿਲੀ ਕਰਕੇ ਕੋਈ ਵੀ ਵਿਅਕਤੀ ਸੰਤੋਖਜਨਕ ਸਿੱਟਿਆਂ ਦੀ ਪ੍ਰਾਪਤੀ ਨਹੀਂ ਕਰ ਸਕਦਾ ਅਤੇ ਇਹ ਹਮੇਸ਼ਾਂ ਹੀ ਨਿਰਾਸ਼ਾ ਦਾ ਆਲਮ ਸਿਰਜਦੀ ਹੈ।ਇਸ ਆਲਮ ਵਿਚ ਵਿਚਰਦਾ ਬਸ਼ਰ ਮਾਨਸਿਕ ਪੱਖੋਂ ਕਮਜ਼ੋਰ ਹੋ ਜਾਂਦਾ ਹੈ।ਇਹ ਕਮਜ਼ੋਰੀ ਉਸ ਦੇ ਜੀਵਨ ਦੀ ਰਫ਼ਤਾਰ ਨੂੰ ਮੱਠਾ ਕਰ ਦਿੰਦੀ ਹੈ ਅਤੇ ਉਹ ਡਾਵਾਂਡੋਲਤਾ ਦੀ ਸਥਿਤੀ ਵਿਚ ਆ ਜਾਂਦਾ ਹੈ। ਆਮ ਤੌਰ 'ਤੇ ਅਣਗਹਿਲੀ ਦੀ ਸੰਭਾਵਨਾ ਉਥੇ ਵਧੇਰੇ ਹੁੰਦੀ ਹੈ ਜਿਥੇ ਜ਼ਿੰਮੇਵਾਰੀ ਨੂੰ ਨਿਭਾਉਣ ਦੀ ਘਾਟ ਹੁੰਦੀ ਹੈ।ਜ਼ਿੰਮੇਵਾਰ ਵਿਅਕਤੀ ਅਣਗਹਿਲੀ ਘੱਟ ਹੀ ਕਰਦੇ ਹਨ ਅਤੇ ਗ਼ੈਰਜ਼ਰੂਰੀ ਨਿਰਾਸ਼ਾ ਤੋਂ ਬਚੇ ਰਹਿੰਦੇ ਹਨ।ਅਜਿਹੇ ਮਨੁੱਖ ਹਮੇਸ਼ਾਂ ਹੀ ਚੜ੍ਹਦੀਕਲਾ ਵਿਚ ਰਹਿੰਦੇ ਹਨ।ਅਣਗਹਿਲੀ ਜ਼ਿੰਦਗੀ ਦੇ ਕਿਸੇ ਵੀ ਮੋੜ 'ਤੇ ਕੀਤੀ ਜਾਵੇ ਕਿਸੇ ਨਾ ਕਿਸੇ ਹਾਦਸੇ ਦਾ ਸਬੱਬ ਬਣ ਜਾਂਦੀ ਹੈ ਅਤੇ ਇਨ੍ਹਾਂ ਹਾਦਸਿਆਂ ਦੀ ਕੁੱਖ 'ਚੋਂ ਕੇਵਲ ਪਛਤਾਵੇ ਹੀ ਉੱਗਦੇ ਹਨ।ਇਹ ਪਛਤਾਵੇ ਕਈ ਵਾਰ ਮਨੁੱਖੀ ਦੀ ਉਸਾਰੂ ਸ਼ਕਤੀ ਨੂੰ ਖ਼ੋਰਨ ਲੱਗ ਪੈਂਦੇ ਹਨ ਅਤੇ ਆਪਣੀ ਖ਼ੁਰ ਰਹੀ,ਸ਼ਕਤੀ ਕਾਰਨ ਉਹ ਆਪਣੇ ਆਪ ਨੂੰ ਠੱਗਿਆ ਮਹਿਸੂਸ ਕਰਨ ਲੱਗ ਪੈਂਦਾ ਹੈ।

ਆਮ ਤੌਰ 'ਤੇ ਅਣਗਹਿਲੀ ਵਰਗੇ ਵਰਤਾਰੇ ਵਧੇਰੇ ਉੱਥੇ ਵਾਪਰਦੇ ਹਨ ਜਿਥੇ ਆਪਹੁਦਰੇਪਨ ਦਾ ਬੋਲਬਾਲਾ ਹੁੰਦਾ ਹੈ।ਕਿਸੇ ਅਨੁਸ਼ਾਸਨੀ ਜੀਵਨਧਾਰਾ ਵਿਚ ਅਣਗਹਿਲੀ ਦਾ ਵਾਪਰਨਾ ਨਾ ਦੇ ਬਰਾਬਰ ਹੀ ਹੁੰਦਾ ਹੈ।ਜੇਕਰ ਕਿਸੇ ਜਾਣੇ-ਅਣਜਾਣੇ ਵਿਚ ਅਜਿਹੀ ਜੀਵਨਧਾਰਾ ਵਿਚ ਅਣਗਹਿਲੀ ਵਾਪਰ ਵੀ ਜਾਵੇ ਤਾਂ ਅਣਗਹਿਲੀਕਰਤਾ ਲਈ ਉਹ ਬੇਹੱਦ ਅਫ਼ਸੋਸਨਾਕ ਹੁੰਦੀ ਹੈ।ਸਿਆਣਾ ਅਤੇ ਦਿਮਾਗਦਾਰ ਵਿਅਕਤੀ ਇਸ ਅਫ਼ਸੋਸਨਾਕ ਪ੍ਰਸਥਿਤੀ ਵਿਚੋਂ ਕੋਈ ਨਾ ਕੋਈ ਸਬਕ ਜ਼ਰੂਰ ਲੈਂਦਾ ਹੈ ਅਤੇ ਅੱਗੇ ਤੋਂ ਉਨ੍ਹਾਂ ਹਲਾਤਾਂ ਨੂੰ ਟਾਲਣ ਦੀ ਭਰਪੂਰ ਕੋਸ਼ਿਸ਼ ਕਰਦਾ ਜਿਹੜੇ ਉਸ ਵੱਲੋਂ ਕੀਤੀ ਗਈ ਅਣਗਹਿਲੀ ਦਾ ਬਾਇਸ ਬਣੇ ਸਨ। ਅਣਗਹਿਲੀ ਜੀਵਨ ਦੇ ਕਿਸੇ ਵੀ ਪੜਾਅ 'ਤੇ ਹੋਵੇ ਹਮੇਸ਼ਾਂ ਘਾਟੇਵੰਦੀ ਹੀ ਹੁੰਦੀ ਹੈ।ਪਰ ਵਿਦਿਆਰਥੀ-ਜੀਵਨ ਵਿਚ ਕੀਤੀ ਗਈ ਕਿਸੇ ਅਣਗਹਿਲੀ ਦਾ ਖ਼ਮਿਆਜ਼ਾ ਕਈ ਵਾਰ ਬਹੁਤ ਵੱਡਾ ਵੀ ਭੁਗਤਨਾ ਪੈ ਸਕਦਾ ਹੈ।ਸੂਝਵਾਨ ਹਲਕਿਆਂ ਵਿਚ ਵਿਦਿਆਰਥੀ-ਜੀਵਨ ਨੂੰ ਇੱਕ ਸੁਨਹਿਰੀ ਕਾਲ ਤਸਲੀਮ ਕੀਤਾ ਗਿਆ ਹੈ,ਕਿਉਂਕਿ ਇਸ ਕਾਲ ਵਿਚ ਕਿਸੇ ਵਿਦਿਆਰਥੀ/ਵਿਅਕਤੀ ਦੀ ਜ਼ਿੰਦਗੀ ਦੀ ਬੁਨਿਆਦ ਪੱਕੀ ਹੋਣੀ ਹੁੰਦੀ ਹੈ।ਜੇਕਰ ਕਿਸੇ ਵਿਦਿਆਰਥੀ ਵੱਲੋਂ ਇਸ ਸਮੇਂ ਦੌਰਾਨ ਅਣਗਹਿਲੀ ਤੋਂ ਪ੍ਰਹੇਜ਼ ਨਹੀਂ ਕੀਤਾ ਜਾਂਦਾ ਤਾਂ ਇਸ ਬੁਨਿਆਦ ਦੇ ਕੱਚੀ-ਪਿੱਲੀ ਰਹਿਣ ਦੀਆਂ ਭਰਪੂਰ ਸੰਭਾਵਨਾਵਾਂ ਬਣੀਆਂ ਰਹਿੰਦੀਆਂ ਹਨ।

ਆਪਣੇ ਜ਼ਿੰਮੇ ਲੱਗੇ ਕਾਰਜਾਂ ਨੂੰ ਸਹੀ-ਸਲਾਮਤ ਨੇਪਰ੍ਹੇ ਚਾੜ੍ਹਨ ਲਈ ਹਰੇਕ ਮਨੁੱਖ ਨੂੰ ਜਿੰਨਾ ਵੀ ਹੋ ਸਕੇ ਅਣਗਹਿਲੀ ਤੋਂ ਬਚਣਾ ਚਾਹੀਦਾ ਹੈ।ਇਹ ਬਚਾਅ ਹੀ ਹੈ ਜਿਹੜਾ ਕਿਸੇ ਵਿਅਕਤੀ ਵਿਸ਼ੇਸ਼ ਨੂੰ ਉਸ ਦੀ ਮੰਜ਼ਿਲ ਤੱਕ ਪਹੁੰਚਾਉਣ ਵਿਚ ਅਹਿਮਤਰੀਨ ਰੋਲ ਅਦਾ ਕਰਦਾ ਹੈ। ਅਣਗਹਿਲੀ ਕਰਨ ਵਾਲਾ ਵਿਅਕਤੀ ਆਪਣੇ ਫ਼ਰਜਾਂ ਨੂੰ ਸਹੀ ਅਤੇ ਤਸੱਲੀਬਖਸ਼ ਢੰਗ ਨਾਲ ਨਹੀਂ ਨਿਭਾਅ ਸਕਦਾ।ਜੇਕਰ ਕੋਈ ਅਧਿਆਪਕ ਅਣਗਹਿਲੀ ਕਰਦਾ ਹੈ ਤਾਂ ਉਹ ਆਪਣੇ ਵਿਦਿਆਰਥੀਆਂ ਦੇ ਭਵਿੱਖ ਨਾਲ ਖਿਲਵਾੜ ਕਰ ਰਿਹਾ ਹੁੰਦਾ ਹੈ।ਜੇਕਰ ਕੋਈ ਡਾਕਟਰ ਅਣਗਹਿਲੀ ਕਰਦਾ ਹੈ ਤਾਂ ਆਪਣੇ ਮਰੀਜ਼ ਦੇ ਭਰੋਸੇ ਨੂੰ ਠੇਸ ਪਹੁੰਚਾ ਰਿਹਾ ਹੁੰਦਾ ਹੈ।ਇਸ ਤਰ੍ਹਾਂ ਹੀ ਜੇਕਰ ਕੋਈ ਇੰਜੀਨੀਅਰ ਅਣਗਹਿਲੀ ਕਰਦਾ ਹੈ ਤਾਂ ਉਸ ਦੇ ਨਿਰਮਾਣ ਕਾਰਜ ਪ੍ਰਭਾਵਿਤ ਹੋ ਸਕਦੇ ਹਨ।ਕਿਸੇ ਧਰਮ ਪ੍ਰਚਾਰਕ ਵੱਲੋਂ ਕੀਤੀ ਗਈ ਅਣਗਹਿਲੀ ਉਸ ਧਰਮ ਦੇ ਸ਼ਰਧਾਲੂਆਂ/ਜਗਿਆਸੂਆਂ ਨੂੰ ਧਰਮ ਦੇ ਅਸਲੀ ਉਦੇਸ਼ ਤੋਂ ਅਭਿੱਜ ਹੀ ਰਹਿਣ ਦਿੰਦੀ ਹੈ।

ਇਸ ਤਰ੍ਹਾਂ ਉਪਰੋਕਤ ਸੰਖੇਪ ਚਰਚਾ ਤੋਂ ਅਸੀਂ ਇਸ ਸਿੱਟੇ ਪਹੁੰਚਦੇ ਹਾਂ ਕਿ ਅਣਗਹਿਲੀ ਜ਼ਿੰਦਗੀ ਦੇ ਕਿਸੇ ਵੀ ਸ਼ੋਬੇ ਵਿਚ ਕੀਤੀ ਜਾਵੇ,ਜੀਵਨ ਦੇ ਰਸ ਨੂੰ ਫਿੱਕਾ ਹੀ ਕਰਦੀ ਹੈ।ਇਸ ਫਿਕਾਵਟ/ ਰੁਕਾਵਟ ਤੋਂ ਬਚਣ ਲਈ ਸਾਨੂੰ ਆਪਣੀ ਹਯਾਤੀ ਵਿੱਚੋਂ ਅਣਗਹਿਲੀਆਂ ਦੀ ਗਿਣਤੀ ਘੱਟ ਤੋਂ ਘੱਟ ਕਰਨੀ ਪਵੇਗੀ ਨਹੀਂ ਤਾਂ ਸਾਡੇ ਹਿੱਸੇ ਸਿਰਫ਼ 'ਚਿੜੀਆਂ ਦੇ ਚੋਗ ਚੁੱਗਣ' ਤੋਂ ਬਾਅਦ ਵਾਲਾ ਪਛਤਾਵਾ ਹੀ ਰਹਿ ਜਾਵੇਗਾ।

*9463132719*

----- 0 -----

# ਲੂਟੇ ਦੀ ਫੁਲਵਾੜੀ

*ਅਵਤਾਰ ਸਿੰਘ ਮਹਿਤਪੁਰੀ*

ਕਾਲਜ ਦੇ ਗਰਾਊਂਡ ਦੇ ਲਾਇਬ੍ਰੇਰੀ ਦੇ ਵਿਚਕਾਰ ਬਣਿਆ ਹੋਇਆ ਪਾਰਕ ਵੀ ਆਪਣੇ ਆਪ ਵਿੱਚ ਇਕ ਉਦਾਹਰਣ ਸੀ। ਇਹੋ ਜਿਹੇ ਪਾਰਕ, ਪੌਦੇ, ਕਿਆਰੀਆਂ ਬਣਾਉਣ ਦਾ ਤਰੀਕਾ ਮੈਂ ਪਹਿਲਾਂ ਕਦੇ ਵੀ ਨਹੀਂ ਦੇਖਿਆ। ਜਿਹੜੀ ਖੂਬਸੂਰਤੀ ਇਸ ਵਿੱਚ ਲਾਏ ਹੋਏ ਫੁੱਲ ਵਿੱਚ ਸੀ ਉਸ ਨੂੰ ਦੇਖ ਕੇ ਤਾਂ ਇੰਝ ਲੱਗਦਾ ਸੀ ਜਿਵੇਂ ਕੁਦਰਤ ਨੇ ਸ਼ਾਇਦ ਆਪਣੇ ਰਹਿਣ ਲਈ ਇਸੇ ਥਾਂ ਨੂੰ ਚੁਣਿਆ ਹੋਵੇ, ਤੇ ਇਸ ਦੇ ਮਾਲੀ ਨੂੰ ਖਾਸ ਇਸੇ ਥਾਂ ਨੂੰ ਬਣਾਉਣ ਲਈ ਇਸ ਦੁਨੀਆਂ ਵਿੱਚ ਭੇਜਿਆ ਹੋਵੇ। ਲੂਟੇ ਨੂੰ ਬਚਪਨ ਤੋਂ ਹੀ ਫੁੱਲਾਂ ਨਾਲ ਬਹੁਤ ਪਿਆਰ ਸੀ। ਛੋਟੀ ਜਿਹੀ ਉਮਰ ਵਿੱਚ ਹੀ ਉਹ ਆਪਣੇ ਗੁਆਂਢੀਆਂ ਦੇ ਘਰ ਲੱਗੇ ਦੁਪਿਹਰ ਖਿੜੀ ਤੇ ਗੁਲਾਬ ਦੇ ਫੁੱਲਾਂ ਨੂੰ ਬਹੁਤ ਪਿਆਰ ਕਰਦਾ ਸੀ। ਉਸ ਦੀ ਲਗਨ ਨੂੰ ਦੇਖਦਿਆਂ ਉਸ ਨੂੰ ਆਰੀਆ ਕਾਲਜ ਵਿੱਚ ਮਾਲੀ ਦੀ ਨੌਕਰੀ ਮਿਲ ਗਈ। ਨੌਕਰੀ ਮਿਲਦੇ ਸਾਰ ਹੀ ਲੂਟੇ ਨੇ ਕਾਲਜ ਨੂੰ ਸਜਾਉਣਾ, ਸੰਵਾਰਨਾ ਸ਼ੁਰੂ ਕਰ ਦਿੱਤਾ। ਉਸ ਨੇ ਇਸ ਲੰਬੇ ਚੌੜੇ ਬੇ-ਰੌਣਕੇ ਤੇ ਉਦਾਸੀਨ ਕਾਲਜ ਨੂੰ ਪੌਦਿਆਂ ਅਤੇ ਫੁੱਲਾਂ ਨਾਲ ਖੂਬਸੂਰਤ ਬਣਾਉਣਾ ਸ਼ੁਰੂ ਕਰ ਦਿੱਤਾ। ਦੋ ਤਿੰਨ ਸਾਲ ਦੇ ਸਮੇਂ ਵਿੱਚ ਹੀ ਕਾਲਜ ਦਾ ਮੁਹਾਂਦਰਾ ਇੰਨਾ ਬਦਲਿਆ ਕਿ ਲੋਕਾਂ ਦੀ ਚਰਚਾ ਦਾ ਵਿਸ਼ਾ ਬਣ ਗਿਆ। ਅਮਲਤਾਸ਼ ਤੇ ਗੁਲਮੋਹਰ ਦੇ ਫੁੱਲਾਂ ਨਾਲ ਲੱਦੇ ਰੁੱਖਾਂ ਨੂੰ ਵੇਖ ਕੇ ਬਾਹਰੋਂ ਆਇਆ ਹਰ ਵਿਅਕਤੀ ਖੁਸ਼ ਹੋ ਜਾਂਦਾ। ਅਮਰਕੰਦ, ਸਹੂਆ, ਗੁਲਾਬ, ਕੰਵਰ, ਬੋਗਨਬਿਲੀਆ ਦੀ ਫੁਲਵਾੜੀ ਦੇ ਨਾਲ ਲਗਦੀ ਗੁਲ ਮਹਿੰਦੀ, ਗੋਲਚੁਲਾਈ, ਸ਼ੋਸ਼ਨ, ਫੌਕਸਟੇਲ ਲਿੱਲੀ ਤੇ ਮਰੀਮੁਲਾ ਦੇ ਫੁੱਲ ਸ਼ਾਇਦ ਹੀ ਲੋਕਾਂ ਨੇ ਪਹਿਲਾਂ ਆਪਣੀ ਜ਼ਿੰਦਗੀ ਵਿੱਚ ਦੇਖੇ ਹੋਣ। ਲਾਲ ਕਮਲ ਦੇ ਫੁੱਲਾਂ ਨੂੰ ਦੇਖ ਕੇ ਹਰ ਰਾਹ ਜਾਂਦੇ ਰਾਹੀ ਦਾ ਦਿਲ ਕਰਦਾ ਕਿ ਘੜੀ ਪਲ ਖਲੋ ਕੇ ਇਨ੍ਹਾਂ ਦਾ ਆਨੰਦ ਮਾਣੇ। ਅਸ਼ੋਕ, ਸੀਤਾ ਅਸ਼ੋਕ ਤੇ ਚੰਪਕ ਦੇ ਬੂਟਿਆਂ ਨੂੰ ਧਾਰਮਿਕ ਬੂਟੇ ਸਮਝ ਕੇ ਉਨ੍ਹਾਂ ਨੂੰ ਤਿੰਨ ਲਾਈਨਾਂ ਵਿੱਚ ਲਾਇਆ ਹੋਇਆ ਸੀ। ਲੂਟਾ ਹਰ ਰੋਜ਼ ਇਨ੍ਹਾਂ ਪੌਦਿਆਂ ਨੂੰ ਸਵੇਰੇ ਉਠ ਕੇ ਨਮਸਕਾਰ ਕਰਦਾ ਹੁੰਦਾ ਸੀ। ਲਾਲ ਫੁੱਲਾਂ ਵਾਲੇ ਅਸ਼ੋਕ ਦਾ ਸਬੰਧ ਭਗਵਾਨ ਰਾਮ ਦੀ ਸੁਪਤਨੀ ਸੀਤਾ ਜੀ ਨਾਲ ਦੱਸਦਾ ਤੇ ਕਹਿੰਦਾ ਕਿ ਇਹ ਫੁੱਲ ਮੈਂ ਇਸ ਲਈ ਲਾਏ ਹਨ ਕਿ ਇਹ ਮਾਤਾ ਸੀਤਾ ਜੀ ਨੂੰ ਬਹੁਤ ਪਸੰਦ ਸਨ। ਇਸ ਫੁਲਵਾੜੀ ਤੋਂ ਅੱਗੇ ਉਸ ਨੇ ਭੜਕੀਲੇ ਫੁੱਲਾਂ ਵਾਲੇ ਛੱਛਰੇ ਦੇ ਦਰਖਤਾਂ ਦੀ ਲਾਈਨ ਲਗਾਈ ਹੋਈ ਸੀ। ਇਸ ਦੇ ਫੁੱਲਾਂ ਤੋਂ ਹੋਲੀ ਖੇਡਣ ਵਾਲਾ ਰੰਗ ਤਿਆਰ ਹੁੰਦਾ ਸੀ। ਮਾਰਚ ਦੇ ਮਹੀਨੇ ਫੁੱਲਾਂ ਨਾਲ ਲੱਦੇ ਛੱਛਰੇ ਦੇ ਰੁੱਖ ਅੱਗ ਦੇ ਭਖਦੇ ਅੰਗਿਆਰ ਭਾਸਦੇ ਸਨ। ਪੱਤੇ ਰਹਿਤ ਨੰਗੀਆਂ ਟਹਿਣੀਆਂ ਉਤੇ ਖਿੜੇ ਹੋਏ ਇਹ ਫੁੱਲ ਦੂਰੋਂ ਇਉਂ ਪ੍ਰਤੀਤ ਹੁੰਦੇ ਸਨ ਜਿਵੇਂ ਕਿਸੇ ਦੇ ਸੁਆਗਤ ਲਈ ਅਨੇਕਾਂ ਮਸ਼ਾਲਾਂ ਜਗਾਈਆਂ ਹੋਣ। ਇਨ੍ਹਾਂ ਫੁੱਲਾਂ ਦੀ ਸੁੰਦਰਤਾ ਅਜੇਹੀ ਸੀ ਕਿ ਅਸੀਂ ਘੰਟਿਆ ਬੱਧੀ ਸ਼ਾਮ ਦੀ ਸੈਰ ਸਮੇਂ ਇਨ੍ਹਾਂ ਦੀ ਗੋਦ ਵਿੱਚ ਬੈਠ ਕੇ ਇਨ੍ਹਾਂ ਦਾ ਆਨੰਦ ਮਾਣਦੇ ਅਤੇ ਲੂਟੇ ਤੋਂ ਇਨ੍ਹਾਂ ਬਾਰੇ ਜਾਣਕਾਰੀ ਲੈਂਦੇ। ਲੂਟਾ ਇਨ੍ਹਾਂ ਸਾਰਿਆਂ ਬਾਰੇ ਦੱਸ ਕੇ ਬਹੁਤ ਖੁਸ਼ ਹੁੰਦਾ। ਪਤਲੀਆਂ ਪਤਲੀਆਂ ਟਾਹਣੀਆਂ ਵਾਲੇ ਚੰਪਕ ਦੇ ਰੁੱਖ ਅਪ੍ਰੈਲ ਦੇ ਮਹੀਨੇ ਵਿੱਚ ਪੱਤਿਆਂ ਨਾਲ ਭਰ ਜਾਂਦੇ ਸਨ ਅਤੇ ਇਨ੍ਹਾਂ ਉੱਤੇ ਭਿੰਨੀ-ਭਿੰਨੀ ਖੁਸ਼ਬੂ ਵਾਲੇ ਹਲਕੇ ਪੀਲੇ ਰੰਗ ਦੇ ਫੁੱਲਾਂ ਦੇ ਗੁੱਛੇ ਮਨ ਵਿੱਚ ਇਕ ਅਜੀਬ ਕਿਸਮ ਦੀ ਹਲਚਲ ਜਿਹੀ ਮਚਾ ਦਿੰਦੇ। ਮਨੁੱਖੀ ਹਿਰਦੇ ਦੀ ਸ਼ਕਲ ਵਾਲੇ ਪੱਤੇ ਤੇ ਗੁਲਾਬੀ ਰੰਗ ਦੇ ਕੋਮਲ ਫੁੱਲਾਂ ਨਾਲ ਲੱਦਿਆਂ ਕਲਾਈਨਹੋਵੀਏ ਦਾ ਬੂਟਾ ਅਗਲੀ ਕਿਆਰੀ ਦੇ ਕੋਨੇ ਤੇ ਲੱਗਿਆ, ਫੁਲਵਾੜੀ ਦੀ ਸ਼ਾਨ ਵਿੱਚ ਵਾਧਾ ਕਰ ਰਿਹਾ ਸੀ। ਵੱਖ ਵੱਖ ਪ੍ਰਕਾਰ ਦੇ ਹਰੇ ਘਾਹ ਦੇ ਮੈਦਾਨਾਂ ਵਿੱਚ ਇਹ ਫੁੱਲਵਾੜੀਆਂ ਇਸ ਪ੍ਰਕਾਰ ਲੱਗਦੀਆਂ ਸਨ ਜਿਵੇਂ ਧਰਤੀ ਉੱਤੇ ਸਵਰਗ ਦਾ ਇਕ ਹਿੱਸਾ ਉੱਤਰ ਕੇ ਆ ਗਿਆ ਹੋਵੇ। ਇਨ੍ਹਾਂ ਭਾਂਤ ਸੁਭਾਂਤੇ ਬੂਟੇ ਤੇ ਰੰਗ ਬਿਰੰਗੇ ਫੁੱਲਾਂ ਦਾ ਲੂਟੇ ਨੂੰ ਬਹੁਤ ਸ਼ੌਕ ਸੀ। ਉਸ ਦੀਆਂ ਫੁਲਵਾੜੀਆਂ ਨੂੰ ਦੇਖ ਕੇ ਲੱਗਦਾ ਸੀ ਕਿ ਸਾਰੀ ਦੁਨੀਆਂ ਭਰ ਦੇ ਬੂਟੇ ਸ਼ਾਇਦ ਉਸ ਨੇ ਆਪਣੀ ਫੁਲਵਾੜੀਆਂ ਵਿੱਚ ਲਾਏ ਹੋਏ ਸਨ। ਉਹ ਆਪਣੀ ਫੁਲਵਾੜੀ ਨੂੰ ਦੁਨੀਆਂ ਭਰ ਵਿੱਚ ਸਭ ਤੋਂ ਸੁਹਣੀ ਦੇਖਣਾ ਚਾਹੁੰਦਾ ਸੀ। ਇਸ ਕਰਕੇ ਲੂਟਾ ਬਹੁਤ ਮਿਹਨਤ ਕਰਦਾ ਸੀ ਉਹ ਸਾਰਾ ਦਿਨ ਫੁਲਵਾੜੀ ਵਿੱਚ ਗੁਜ਼ਾਰਦਾ ਸੀ। ਫੁੱਲ ਉਸ ਦੇ ਜੀਵਨ ਦਾ ਹਿੱਸਾ ਬਣ ਗਏ ਸਨ। ਸਾਰਾ ਦਿਨ ਉਹ ਫੁੱਲਾਂ ਦੀ ਗੋਦ ਵਿੱਚ ਖੇਡਦਾ ਫੁੱਲਾਂ ਨੂੰ ਆਡਾਂ ਬਣਾ ਕੇ ਪਾਣੀ

ਦਾ ਆਨੰਦ ਮਾਣਦਾ ਰਹਿੰਦਾ। ਜਦੋਂ ਉਸ ਕੋਲ ਥੋੜ੍ਹਾ ਬਹੁਤ ਸਮਾਂ ਬਚਦਾ ਤਾਂ ਉਹ ਫੁੱਲਾਂ ਤੇ ਲਿਖੀਆਂ ਕਿਤਾਬਾਂ ਪੜ੍ਹ ਲੈਂਦਾ। ਕਈ ਲੋਕ ਲੂਟੇ ਨੂੰ ਸੁਆਲ ਕਰਦੇ ਕਿ ਉਹ ਫੁੱਲਾਂ ਨਾਲ ਇਨ੍ਹਾਂ ਪਿਆਰ ਕਿਉਂ ਕਰਦਾ ਹੈ ਤਾਂ ਉਹ ਜਵਾਬ ਦਿੰਦਾ ਕਿ ਫੁੱਲ ਖੂਬਸੂਰਤੀ, ਮੁਹੱਬਤ ਅਤੇ ਸ਼ਾਂਤੀ ਦੇ ਪ੍ਰਤੀਕ ਹਨ ਤੇ ਇਹ ਮਨੁੱਖ ਨੂੰ ਕੁਦਰਤ ਦਾ ਇਹੀ ਸੰਦੇਸ਼ ਦਿੰਦੇ ਹਨ। ਸਾਨੂੰ ਇਨ੍ਹਾਂ ਤੋਂ ਸਿੱਖਿਆ ਲੈਣੀ ਚਾਹੀਦੀ ਹੈ ਕਿ ਅਸੀਂ ਇਨ੍ਹਾਂ ਵਾਂਗੂੰ ਸੁਹਣੇ ਸੁਚੱਜੇ ਸਾਂਤ ਤੇ ਹਰ ਵਿਅਕਤੀ ਨਾਲ ਪਿਆਰ ਤੇ ਮੁਹੱਬਤ ਕਰਨ ਵਾਲੇ ਬਣ ਕੇ ਰਹੀਏ।.

ਅੱਜ ਕਾਲਜ ਦਾ ਅਤੇ ਸ਼ਹਿਰ ਦਾ ਹਰ ਵਿਅਕਤੀ ਖੁਸ਼ ਹੋ ਰਿਹਾ ਸੀ ਜਦੋਂ ਪਤਾ ਲੱਗਾ ਕਿ ਕਾਲਜ ਦੇ ਛੇ ਮਹੀਨਿਆਂ ਤੋਂ ਰਿਟਾਇਰ ਹੋਏ ਪ੍ਰਿੰਸੀਪਲ ਦੀ ਥਾਂ ਕੋਈ ਨਵਾਂ ਪ੍ਰਿੰਸੀਪਲ ਅਮਰੀਕਾ ਤੋਂ ਪੀ.ਐਚ.ਡੀ. ਦੀ ਡਿਗਰੀ ਪ੍ਰਾਪਤ ਕਰਕੇ ਆ ਰਿਹਾ ਹੈ ਕਿਉਂਕਿ ਪਹਿਲੇ ਪ੍ਰਿੰਸੀਪਲ ਦੇ ਰਿਟਾਇਰ ਹੋਣ ਤੋਂ ਬਾਅਦ ਕਾਲਜ ਦੇ ਹਾਲਾਤ ਠੀਕ ਨਹੀਂ ਸਨ ਰਹੇ। ਇਸ ਖਬਰ ਨਾਲ ਕਾਲਜ ਵਿੱਚ ਪੜ੍ਹਦੇ ਵਿਦਿਆਰਥੀਆਂ ਨੂੰ ਖਾਸ-ਖੁਸ਼ੀ ਮਹਿਸੂਸ ਹੋਈ। ਨਵੇਂ ਪ੍ਰਿੰਸੀਪਲ ਦੇ ਸਵਾਗਤ ਲਈ ਪੂਰੀ ਤਿਆਰੀ ਹੋ ਰਹੀ ਸੀ। ਪ੍ਰਬੰਧਕ ਕਮੇਟੀ, ਕਾਲਜ ਦਾ ਸਮੂਹ ਸਟਾਫ, ਵਿਦਿਆਰਥੀਆਂ ਦੇ ਮਾਪੇ ਵੱਡੀ ਗਿਣਤੀ ਵਿੱਚ ਕਾਲਜ ਪਹੁੰਚੇ ਹੋਏ ਸਨ। ਪ੍ਰਿੰਸੀਪਲ ਦੇ ਸਵਾਗਤ ਲਈ ਫੁੱਲਾਂ ਦੇ ਹਾਰ ਬਣਾਏ ਗਏ। ਸੈਂਕੜਿਆਂ ਦੀ ਗਿਣਤੀ ਵਿੱਚ ਲੋਕਾਂ ਨੇ ਪ੍ਰਿੰਸੀਪਲ ਸਾਹਿਬ ਲਈ ਲੂਟੇ ਦੀਆਂ ਫੁਲਵਾੜੀਆਂ ਵਿੱਚ ਫੁੱਲ ਤੋੜੇ। ਕਿਸੇ ਨੇ ਵੀ ਫੁੱਲ ਤੋੜਨ ਲੱਗਿਆਂ ਲੂਟੇ ਨੂੰ ਪੁਛਿਆ ਤੱਕ ਨਹੀਂ। ਉਹ ਲੂਟਾ ਜਿਸ ਦੇ ਦਿਲ ਤੇ ਇੱਕ ਫੁੱਲ ਟੁੱਟਣ ਨਾਲ ਝਰੀਟਾਂ ਆ ਜਾਂਦੀਆਂ ਸਨ ਅੱਜ ਪਤਾ ਨਹੀਂ ਉਸ ਦੇ ਸਾਹਮਣੇ ਹੀ ਉਸ ਦੇ ਕਿੰਨੇ ਕੁ ਫੁੱਲ ਤੋੜੇ ਗਏ। ਪ੍ਰਿੰਸੀਪਲ ਸਾਹਿਬ ਨੇ ਇਕ ਦੋ ਮਿੰਟ ਹਾਰ ਪਾਉਣ ਤੋਂ ਬਾਅਦ ਲਾਹ ਦਿੱਤੇ ਉਨ੍ਹਾਂ ਹਾਰਾਂ ਵਿੱਚ ਪਰੋਏ ਸਾਰੇ ਫੁੱਲ ਡੁਬਦੇ ਸੂਰਜ ਵਾਂਗੂੰ ਕਮਲਾਉਣੇ ਸ਼ੁਰੂ ਹੋ ਗਏ। ਕਿਸੇ ਨੇ ਲੂਟੇ ਦੇ ਫੁੱਲਾਂ ਨੂੰ ਸੂਈਆਂ ਨਾਲ ਵਿੰਨ੍ਹਿਆ, ਕਿਸੇ ਨੇ ਉਨ੍ਹਾਂ ਨੂੰ ਪੈਰਾਂ ਨਾਲ ਮਧੋਲਿਆ, ਕਿਸੇ ਨੇ ਕਾਲਜ ਦੀਆਂ ਨਾਲੀਆਂ ਵਿੱਚ ਸੁੱਟਿਆ ਤੇ ਕਿਸੇ ਨੇ ਗੰਦਗੀ ਦੇ ਢੇਰ ਉੱਤੇ। ਇਹ ਸਭ ਕੁੱਝ ਦੇਖ ਕੇ ਲੂਟੇ ਦਾ ਦਿਲ ਬਿਲਕੁਲ ਮੁਰਝਾ ਗਿਆ ਅਤੇ ਉਸ ਦਾ ਸਰੀਰ ਠੰਢਾ ਹੋ ਕੇ ਉਸ ਦੀ ਵੀਰਾਨ ਹੋਈ ਫੁਲਵਾੜੀ ਵਿੱਚ ਪਿਆ ਸੀ।

----- 0 -----

*ਨੀਤੀ ਬਚਨ*

**ਖਲਹੁ ਸਰਪ ਇਨ ਦੁਹਨ ਮਹਿ,**
**ਭਲੋ ਸਰਪ ਖਲ ਤਾਹਿ॥**
**ਸਰਪ ਡੱਸਤ ਹੈ ਕਾਲ ਮੈਂ,**
**ਖਲ ਜਨ ਪਦ ਪਦ ਮਾਹਿ॥੨॥**

*ਭਾਈ ਦਿੱਤ ਸਿੰਘ ਗਿਆਨੀ*

ਇਸ ਨੀਤੀ ਬਚਨ ਦਾ ਭਾਵ ਇਹ ਹੈ ਕਿ ਮੂਰਖ ਅਤੇ ਸਰਪ ਦੋਨੋਂ ਮਹਾਂ ਨੀਚ ਹਨ ਪਰੰਤੂ ਤਾਂ ਭੀ ਇਨ੍ਹਾਂ ਦੋਹਾਂ ਵਿਚੋਂ ਮੂਰਖ ਨਾਲੋਂ ਸਰਪ ਬਹੁਤ ਅਛਾ ਹੈ ਕਿਉਂਕਿ ਉਹ ਕਿਸੇ ਸਮਯ ਪਰ ਹੀ ਡੰਗ ਮਾਰਦਾ ਹੈ ਪਰੰਤੂ ਜੋ ਮੂਰਖ ਪੁਰਖ ਹੈ ਸੋ ਛਿਨ ਛਿਨ ਵਿੱਚ ਦੁਖਦਾਈ ਹੁੰਦਾ ਹੈ।

ਇਸ ਨੀਤੀ ਬਚਨ ਤੋਂ ਇਹ ਭੀ ਸਿੱਧ ਹੁੰਦਾ ਹੈ ਕਿ ਭਾਵੇਂ ਸਰਪ ਦੇਖਨ ਲਈ ਸੁੰਦਰ ਅਤੇ ਪਰਸਨ ਲਈ ਨਰਮ ਹੁੰਦਾ ਹੈ ਪਰ ਤਾਂ ਭੀ ਉਸ ਦੇ ਮੁੱਖ ਵਿੱਚ ਜੋ ਜ਼ਹਰ ਹੈ ਉਸ ਨਾਲ ਨਰ ਨਾਰਾਇਨੀ ਦੇਹੀ ਨੂੰ ਬੁਰਾ ਕਰ ਦੇਂਦਾ ਹੈ, ਇਸੀ ਪ੍ਰਕਾਰ ਦੁਸਟ ਪੁਰਖ ਭੀ ਭਾਵੇਂ ਦੇਖਨ ਲਈ ਸੁੰਦਰ ਅਰ ਨਰਮ ਸੁਭਾਵਵ ਦਿਸਦਾ ਹੈ ਪ੍ਰੰਤੂ ਫੇਰ ਭੀ ਉਹ ਅਪਨੇ ਦੁਸ਼ਟਤਾ ਦੇ ਭਰੇ ਹੋਏ ਜ਼ਹਰੀਲੇ ਬਚਨ ਨਿਕਾਲ ਕੇ ਉਨ੍ਹਾਂ ਨਾਲ ਕਈ ਮਹਾਤਮਾਂ ਦਾ ਬੁਰਾ ਕਰ ਸਕਦਾ ਹੈ ਅਰ ਅਪਨਾ ਕੁਝ ਮਨੋਰਥ ਭੀ ਸਿਧ ਨਹੀਂ ਕਰਦਾ।

ਜਿਸ ਪ੍ਰਕਾਰ ਅਪਨੀ ਜਾਨ ਦੀ ਰਖਯਾ ਵਾਸਤੇ ਪੁਰਖ ਸਰਪ ਤੋਂ ਦੂਰ ਰਹਿੰਦਾ ਹੈ, ਇਸੀ ਪ੍ਰਕਾਰ ਮਹਾਤਮਾਂ ਪੁਰਖ ਅਜੇਹੇ ਮੂਰਖ ਪੁਰਖ ਤੋਂ ਸਦਾ ਦੂਰ ਰਹਨ ਜੋ ਅਕਾਰਨ ਦੁਖਦਾਈ ਹੈ।

----- 0 -----

*ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ*
*ਸਤਿਗੁਰੁ ਕਹੀਐ॥*
*ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ*
*ਪਦੁ ਲਹੀਐ॥*

# ਜੁਗਤੀ

ਲਾਲ ਸਿੰਘ ਲਾਲੀ

ਸਾਡੇ ਸਮਾਜ ਦੀ ਇਸ ਸਮੇਂ ਸੱਭ ਤੋਂ ਵੱਡੀ ਬਦਕਿਸਮਤੀ ਇਹ ਹੈ ਕਿ ਔਲਾਦ ਆਪਣੇ ਚੰਗੇ ਭਲੇ ਕਮਾਊ ਮਾਪਿਆਂ ਦੀ ਵੀ ਇਹੋ ਜਿਹੀ ਦੁਰਦਸ਼ਾ ਕਰ ਰਹੇ ਹਨ ਕਿ ਉਨ੍ਹਾਂ ਦਾ ਜੀਣਾ ਵੀ ਦੁੱਭਰ ਹੋ ਜਾਂਦਾ ਹੈ। ਮਾਪੇ ਆਪਣੀ ਔਲਾਦ ਲਈ ਕੀ-ਕੀ ਵੇਲਣ ਨਹੀਂ ਵੇਲਦੇ। ਉਨ੍ਹਾਂ ਨੂੰ ਇਹ ਆਸ ਹੁੰਦੀ ਹੈ ਕਿ ਵਡੇਰੀ ਉਮਰੇ ਇਹ ਉਨ੍ਹਾਂ ਦਾ ਸਹਾਰਾ ਬਨਣਗੇ, ਪਰ ਸੱਭ ਕੁੱਝ ਇਸ ਦੇ ਉੱਲਟ ਹੋ ਰਿਹਾ ਹੈ।

ਹਰਦੇਵ ਸਿੰਘ ਰੋਡਵੇਜ਼ ਵਿੱਚ ਡਰਾਈਵਰ ਸੀ, ਠੁੱਕ ਨਾਲ ਨੌਕਰੀ ਕੀਤੀ। ਗੱਡੀ ਨੂੰ ਸ਼ਿੰਗਾਰ ਕੇ ਰੱਖਣਾ ਉਸ ਦਾ ਸ਼ੌਕ ਹੀ ਨਹੀਂ ਜਨੂੰਨ ਸੀ। ਉਹ ਲੋੜ ਪੈਣ ਤੇ ਵੀ ਛੁੱਟੀ ਘੱਟ ਹੀ ਲੈਂਦਾ ਤਾਂ ਜੋ ਉਸ ਦੀ ਗੱਡੀ ਤੇ ਕਿਸੇ ਹੋਰ ਡਰਾਈਵਰ ਦੀ ਡਿਊਟੀ ਨਾ ਲੱਗ ਜਾਵੇ। ਕਈ ਵਾਰ ਉਹ ਵਰਕਸ਼ਾਪ ਦੇ ਕਰਮਚਾਰੀਆਂ ਦੀ ਪੱਲਿਉਂ ਸੇਵਾ ਕਰਕੇ ਆਪਣੀ ਗੱਡੀ ਨੂੰ ਠੀਕ ਕਰਾਵਾਕੇ ਰੱਖਦਾ। ਕਿਤੇ ਵੀ ਦੂਰ ਦੁਰਾਡੇ ਡਿਊਟੀ ਤੇ ਜਾਣਾ ਪੈਂਦਾ ਤਾਂ ਉਹ ਮੱਥੇ ਵੱਟ ਨਾ ਪਾਉਂਦਾ ਸਗੋਂ ਖੁਸ਼ੀ ਖੁਸ਼ੀ ਡਿਊਟੀ ਕਰਦਾ ਤਾਂ ਜੋ ਉਸ ਨੂੰ ਓਵਰ ਟਾਈਮ ਮਿਲ ਜਾਵੇ ਅਤੇ ਘਰ ਦਾ ਗੁਜ਼ਾਰਾ ਠੀਕ ਚੱਲੇ। ਪ੍ਰੀਵਾਰ ਤੰਗੀ ਨਾ ਕੱਟੇ।

ਆਖਰ ਉਹ ਦਿਨ ਵੀ ਆ ਗਿਆ ਜਿਸ ਦਿਨ ਹਰਦੇਵ ਨੇ ਰਿਟਾਇਰ ਹੋਣਾ ਸੀ। ਸਾਰੇ ਸਟਾਫ ਨੇ ਗਹਿ ਗੱਡਵੀਂ ਪਾਰਟੀ ਦਿੱਤੀ ਅਤੇ ਸਨਮਾਨ ਚਿੰਨ ਆਦਿ। ਜਨਰਲ ਮੈਨਜਰ ਅਤੇ ਸਾਥੀਆਂ ਨੇ ਉਸ ਦੀ ਰੱਜ ਕੇ ਤਾਰੀਫ ਕੀਤੀ ਅਤੇ ਧੂਮ-ਧਾਮ ਨਾਲ ਉਸ ਨੂੰ ਘਰ ਛੱਡਕੇ ਗਏ। ਹਰਦੇਵ ਨੇ ਵੀ ਘਰ ਆਏ ਸਾਥੀਆਂ ਤੇ ਮਹਿਮਾਨਾਂ ਦੀ ਦਿਲ ਖੋਲਕੇ ਸੇਵਾ ਕੀਤੀ।

ਕੁਝ ਸਮੇਂ ਬਾਅਦ ਉਸ ਦੀ ਜੀਵਨ ਸਾਥਨ ਉਸ ਨੂੰ ਸਦੀਵੀ ਵਿਛੋੜਾ ਦੇ ਗਈ। ਘਰ ਵਿੱਚ ਕੁੱਝ ਸਮਾਂ ਤਾਂ ਠੀਕ ਠਾਕ ਲੰਘਿਆ। ਥੋੜੇ ਸਮੇਂ ਬਾਅਦ ਉਸ ਦੇ ਨੂੰਹ ਪੁੱਤ ਨੇ ਤੰਗ ਕਰਨਾ ਸ਼ੁਰੂ ਕਰ ਦਿੱਤਾ। ਬਾਪੂ ਡੰਗਰਾਂ ਨੂੰ ਪੱਠੇ ਲਿਆ ਕੇ ਪਾ ਤੇ ਇਨ੍ਹਾਂ  ਦੇਖਭਾਲ ਕਰਨਾ ਤੇਰੀ ਜ਼ਿੰਮੇਵਾਰੀ ਹੈ। ਆਪ ਉਹ ਐਸ਼ ਕਰਦੇ। ਪੁੱਤਰ ਨਾਲ ਜਾ ਕੇ ਬੈਂਕ. ਵਿੱਚੋਂ ਪੈਨਸ਼ਨ ਲੈ ਆਉਂਦਾ ਅਤੇ ਹਰਦੇਵ ਖਾਲੀ ਹੱਥ ਘਰ ਨੂੰ ਮੁੜ ਆਉਂਦਾ। ਘਰ ਵਾਲੀ ਦੀ ਮੌਤ ਦੀ ਸੱਟ ਉੱਤੋਂ ਨੂੰਹ-ਪੁੱਤਰ ਨੇ ਦੁਖੀ ਕਰਨਾ ਸ਼ੁਰੂ ਕਰ ਦਿੱਤਾ। ਉਹ ਵਿੱਚੇ ਵਿੱਚ ਸੁੱਕਦਾ ਜਾ ਰਿਹਾ ਸੀ। ਬੁੱਢੇ ਵਾਰੇ ਡੰਗਰਾਂ ਨੂੰ ਸਾਭਣਾ ਉਸ ਦੇ ਵੱਸ ਦੀ ਗੱਲ ਨਹੀਂ ਸੀ।

ਇਕ ਦਿਨ ਉਹ ਦਾਤੀ ਤੇ ਰੱਸੀ ਲੈ ਕੇ ਸੜ ਕੇ ਸੜਕ ਖੇਤ ਨੂੰ ਪੱਠੇ ਲੈਣ ਜਾ ਰਿਹਾ ਸੀ ਕਿ ਅਚਾਨਕ ਉਸ ਨੂੰ ਉਸ ਦਾ ਪੁਰਾਣਾ ਯਾਰ ਰਜਿੰਦਰ ਸਿੰਘ ਮਿਲ ਗਿਆ ਤੇ ਕਹਿਣ ਲੱਗਾ ਯਾਰ ਤੂੰ ਕੀ ਹਾਲ ਬਣਾ ਰੱਖਿਆ ਹੈ। ਹਰਦੇਵ ਨੇ ਧਾਅ ਮਾਰੀ ਤੇ ਕੁੱਝ ਦੇਰ ਤਾਂ ਉਸ ਤੋਂ ਕੁੱਝ ਬੋਲ ਹੀ ਨਾ ਹੋਇਆ। ਰਜਿੰਦਰ ਸਕੂਟਰ ਤੋਂ ਉਤਰਿਆ ਤੇ ਉਸ ਨੂੰ ਬੁੱਕਲ ਵਿੱਚ ਲੈ ਕੇ ਕਹਿਣ ਲੱਗਾ ਯਾਰ ਦੱਸ ਤਾਂ ਸਹੀ ਕੀ ਗੱਲ ਹੈ? ਹਰਦੇਵ ਨੇ ਸੰਭਲਦਿਆਂ ਸਾਰੀ ਹੱਡ-ਬੀਤੀ ਰਹੀ ਉਸ ਨੂੰ ਸੁਣਾਈ। ਉਸ ਦੀ ਪਤਨੀ ਦੀ ਮੌਤ ਤੋਂ ਬਾਅਦ ਤੋਂ ਲੈ ਕੇ ਨੂੰਹ-ਪੁੱਤ ਤੇ ਕੀਤੇ ਜਾ ਰਹੇ ਮਾੜੇ ਵਰਤਾਉ ਬਾਰੇ ਤੇ ਖਰਚੋਂ ਤੰਗ ਰਹਿਣ ਬਾਰੇ ਦੱਸਿਆ।

ਰਜਿੰਦਰ ਨੇ ਕਿਹਾ ਮੈਂ ਤੈਨੂੰ ਇਕ ਜੁਗਤੀ ਦੱਸਦਾ ਹਾਂ ਕਰਨਾ ਤੈਨੂੰ ਪਵੇਗਾ। ਦੱਸ ਭਰਾਵਾਂ ਜੇ ਮੇਰੇ ਵੱਸ ਹੋਇਆ ਮੈਂ ਜ਼ਰੂਰ ਕਰਾਂਗਾ। ਰਜਿੰਦਰ ਕਹਿਣ ਲੱਗਾ ਤੇਰੇ ਕੋਈ ਪੋਤਾ ਹੈ? ਤਾਂ ਹੈ ਬਾਰਵੀਂ 'ਚ ਪੜ੍ਹਦਾ ਹਰਦੇਵ ਨੇ ਜੁਆਬ ਦਿੱਤਾ। ਚੰਗਾ ਤੂੰ ਐਤਕੀਂ ਪੈਨਸ਼ਨ ਲਿਆਉਣ ਵੇਲੇ ਉਸ ਨੂੰ ਨਾਲ ਲੈ ਕੇ ਜਾਵੀਂ। ਪੈਨਸ਼ਨ ਵਿਚੋਂ ਉਸ ਨੂੰ ਉਸ ਦੀ ਪਸੰਦ ਦੇ ਕੱਪੜੇ ਲੈ ਕੇ ਦੇਵੀਂ ਤੇ ਨਾਲੇ ਬਜ਼ਾਰੋਂ ਕੁੱਝ ਖੁਆ ਪਿਆ ਦੇਵੀਂ। ਅਗਲੇ ਮਹੀਨੇ ਹਰਦੇਵ ਨੇ ਇੰਜ ਹੀ ਕੀਤਾ ਜਿਵੇਂ ਰਜਿੰਦਰ ਨੇ ਕਿਹਾ ਸੀ। ਪੋਤਾ ਬਾਗੋ ਬਾਗ ਤੇ ਪੋਤੇ ਨੇ ਘਰ ਆ ਕੇ ਆਪਣੇ ਮਾਂ-ਬਾਪ ਨੂੰ ਕਿਹਾ, ਅੱਜ ਤੋਂ ਬਾਬਾ ਜੀ (ਹਰਦੇਵ) ਨੇ ਕੋਈ ਵੀ ਕੰਮ ਨਹੀਂ ਕਰਨਾ, ਆਪਣੇ ਡੰਗਰ ਆਪ ਸਾਂਭੋ। ਜੇਕਰ ਬਾਬੇ ਨੂੰ ਕਿਸੇ ਨੇ ਕੰਮ ਨੂੰ ਕਿਹਾ, ਰੋਟੀ ਸਮੇਂ ਸਿਰ ਨਾ ਦਿੱਤੀ, ਕੱਪੜੇ ਨਾ ਧੋਤੇ ਤਾਂ ਮੈਥੋਂ ਬੁਰਾ ਕੋਈ ਨਹੀਂ ਹੋਵੇਗਾ। ਮਾਪਿਆਂ ਨੇ ਜਵਾਨ ਪੁੱਤ ਮੂਹਰੇ ਕੀ ਬੋਲਣਾ ਸੀ। ਹਰਦੇਵ ਦੀ ਜੂਨ ਸੁਧਰ ਗਈ। ਥੋੜੇ ਦਿਨ ਬਾਅਦ ਉਸ ਨੂੰ ਰਜਿੰਦਰ ਮਿਲਿਆ ਤਾਂ ਹਰਦੇਵ ਨੇ ਉਸ ਦੇ ਗੋਡੇ ਫੜ ਲਏ ਤੇ ਕਿਹਾ ਭਰਾਵਾਂ ਤੇਰੀ ਦੱਸੀ ਜੁਗਤੀ ਕੰਮ ਆ ਗਈ। ਮੈਂ ਪ੍ਰਮਾਤਮਾਂ ਅੱਗੇ ਅਰਦਾਸ ਕਰਦਾ ਹਾਂ ਕਿ ਮੇਰੇ ਵਰਗੇ ਦੁਖਆਰਿਆਂ ਨੂੰ ਚੰਗਾ ਜੀਵਨ ਜਿਉਣ ਲਈ ਦੁਨਿਆਵੀਂ ਜੁਗਤੀ ਵਰਤਣੀ ਚਾਹੀਦੀ ਹੈ। ਭੈਣੋ ਤੇ ਭਰਾਵੋਂ ਆਪਣਾ ਦੁੱਖ ਕਿਸੇ ਹਮਦਰਦ ਨਾਲ ਸਾਝਾ ਜ਼ਰੂਰ ਕਰੋ ਹੱਲ ਨਿਕਲ ਆਉਂਦਾ ਹੈ।

----- 0 -----

99146-10083

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਂਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਲੀਡਰਾਂ ਦੇ ਸਿੰਗ ਹੁੰਦੇ ਨੇ ❀

ਧੱਕਾ, ਧੋਖਾ ਦੋ ਸਿੰਗ ਨੇ ਲੀਡਰਾਂ ਦੇ,
ਜੀਹਨਾਂ ਨਾਲ ਉਹ ਨਿੱਤ ਲੜਾਈ ਕਰਦੇ।
ਹੇਰਾ ਫੇਰੀ ਫਰੇਬ ਦੇ ਪੜ੍ਹਨ ਮੰਤਰ,
ਨਹੀਂ ਕੈਲਵੀ ਹੋਰ ਪੜ੍ਹਾਈ ਕਰਦੇ।
ਜਦੋਂ ਵੇਖਦੇ ਆਪਣੇ ਵਿਰੋਧੀਆਂ ਨੂੰ,
ਸਿੰਗ ਮਾਰਦੇ ਖ਼ੂਬ ਰਗੜਾਈ ਕਰਦੇ।
ਦੇਸ਼ ਸੇਵਾ ਦੇ ਨਾਂ ਤੇ ਮਾਰ ਠੱਗੀ,
ਦੌਲਤ ਦਿਨਾਂ 'ਚ ਦੂਣ ਸਵਾਈ ਕਰਦੇ।

----- 0 -----

### ❀ ਮੰਡੀ ❀

ਤੁਰ ਫਿਰ ਕੇ ਵੇਖ ਲਈ ਇਹ ਮੰਡੀ,
ਇਕੋ ਭਾਅ ਵਿਕਦੇ ਏਥੇ ਗਧੇ, ਘੋੜੇ।
ਗੇੜੇ ਵਾਂਗ ਭਲਵਾਨਾਂ ਦੇ ਉਹ ਦੇਂਦੇ,
ਖੀਸੇ ਕੱਟ ਕੱਟ ਜੀਹਨਾਂ ਨੇ ਨੋਟ ਜੋੜੇ।
ਕੁਰਸੀ, ਤਾਕਤ ਤੇ ਹੱਥ ਹੈ ਜੀਹਦੇ ਡੰਡਾ,
ਗੱਲ ਓਸ ਦੀ ਭਲਾ ਦੱਸ, ਕੌਣ ਮੋੜੇ?
ਉਹਨੂੰ ਗਿਆਨੀ ਜੀ ਕੈਲਵੀ ਆਖਦੇ ਨੇ,
ਭਾਵੇਂ ਲਾਵਾਂ ਦੀ ਥਾਂ ਉਹ ਲਾਏ ਹੋੜੇ।

----- 0 -----

### ❀ ਬੌਧਿਕ ਸੰਪਤੀ ❀

ਰਹੇ ਝੁੱਗੀ 'ਚ ਭਾਵੇਂ ਗਰੀਬ ਹੋਵੇ,
ਬੇਸ਼ੱਕ ਖਾਣ ਲਈ ਪਤਲੀ ਦਾਲ ਹੋਵੇ।
ਬਦਹਾਲੀ, ਕੰਗਾਲੀ 'ਚ ਪੈਰ ਖੁੱਭੇ,
ਕੌਡੀ ਜਿੰਨਾ ਨਾ ਜ਼ਰ ਤੇ ਮਾਲ ਹੋਵੇ।
ਬਾਗ ਜ਼ਿੰਦਗੀ ਦਾ ਸੁੱਕਾ ਸਿੰਜਣੇ ਲਈ,
ਨਦੀ ਨਹਿਰ ਨਾ ਨਿੱਕਾ ਜਿਹਾ ਖ਼ਾਲ ਹੋਵੇ।
ਇੱਕ ਦਿਨ ਅੰਬਰ ਨੂੰ ਛੂਹ ਲਏ ਕੈਲਵੀ ਉਹ,
ਬੌਧਿਕ ਤੌਰ ਤੇ ਜੇ ਨਾ ਕੰਗਾਲ ਹੋਵੇ !

----- 0 -----

### ❀ ਕਾਨੂੰਨ ਸਾਡਾ ❀

ਫੁੱਟਬਾਲ ਦੇ ਵਾਂਗ ਕਾਨੂੰਨ ਸਾਡਾ,
ਜ਼ੋਰਾਵਰਾਂ ਦੇ ਠੁੱਡੇ ਸਹਾਰਦਾ ਏ।
ਕੋਈ ਸੱਜਿਓਂ ਤੇ ਕੋਈ ਖੱਬਿਓਂ ਜੀ,
ਠੁੱਡਾ, ਏਸ ਨੂੰ ਠੋਕਦਾ, ਮਾਰਦਾ ਏ।
ਰਾਜਨੀਤੀਆ, ਧਨੀ, ਰਸੂਖ ਵਾਲਾ,
ਮੈਚ ਜਿੱਤ ਜਾਂਦਾ, ਦੂਜਾ ਹਾਰਦਾ ਏ।
ਕਾਲੇ ਕੋਟਾਂ 'ਚ ਘਿਰਿਆ ਕੈਲਵੀ ਜੀ,
ਕਿੱਥੇ ਫਸ ਗਿਆ ? ਅੱਲਾ ! ਪੁਕਾਰਦਾ ਏ।

----- 0 -----

### ❀ ਲੁੱਟੋ ! ❀

ਲੁੱਟਣ ਵਾਲੇ ਤਾਂ ਬਹੁਤ ਕੁੱਝ ਲੁੱਟ ਰਹੇ ਨੇ,
ਮੇਰੇ ਮਿੱਤਰੋਂ ! ਤੁਸੀਂ ਵੀ ਮਾਲ ਲੁੱਟੋ !
ਚੰਗੇ ਖੇਤਰ ਨੇ ਧਰਮ ਤੇ ਰਾਜਨੀਤੀ,
ਤੁਸੀਂ ਕਰਕੇ ਕੋਈ ਕਮਾਲ, ਲੁੱਟੋ !
ਹਿੰਮਤ ਨਹੀਂ ਜੇ ਲੁੱਟਣ ਦੀ ਵੇਚ ਤਨ ਮਨ,
ਰਾਮ ਨਾਮ ਦਾ ਕੀਮਤੀ ਲਾਲ ਲੁੱਟੋ !
ਮੰਨੋ ਮਸ਼ਵਰਾ ਮੇਰਾ ਤਾਂ ਕੈਲਵੀ ਜੀ,
ਚੰਗੀ ਜ਼ਿੰਦਗੀ ਜੀਓ, ਸੌ ਸਾਲ ਲੁੱਟੋ !

----- 0 -----

9878381474

ਮਿੰਨੀ ਕਹਾਣੀ

## ਹੂਕ

*ਸੁਰਜੀਤ 'ਦੇਵਲ'*

ਸਵੇਰੇ ਸਵੇਰੇ ਗੋਹੇ ਕੂੜੇ ਦਾ ਟੋਕਰਾ ਰੂੜੀ ਤੇ ਸੁੱਟ ਕੇ ਮੁੜਦਿਆਂ ਸ਼ਮਿੰਦਰ ਦੀ ਗੁਆਢੋਂ ਤਾਈ ਨੇ ਸਕੂਲ ਪੜਾਉਣ ਜਾਂਦੀ ਸ਼ਮਿੰਦਰ ਨੂੰ ਪੁਛਿਆ "ਨੀ ਕੁੜੇ ਸ਼ਮਿੰਦਰੇ, ਤੇਰਾ ਟੈਟ ਦਾ ਟੈਸਟ ਪਾਸ ਹੋਇਆ?"

"ਨਾ ਤਾਈ।"

"ਕਿਉਂ, ਤੂੰ ਕਿਵੇਂ ਰਹਿਗੀ? ਉਹ ਚੁਰਾਲਖੋਰਾਂ ਦੀ ਕੁੜੀ ਤਾਂ ਪਾਸ ਕਰਗੀ। ਉਹ ਤਾਂ ਹਰੇਕ ਜਮਾਤ 'ਚੋਂ ਪਾਸ ਵੀ ਕਿਸ਼ਤਾਂ ਨਾਲ ਹੁੰਦੀ ਸੀ। ਨਾਲੇ ਤੇਰੇ ਨਾਲੋਂ ਤਾਂ ਬੀ.ਏ., ਬੀ.ਐਡ. 'ਚੋਂ ਨੰਬਰ ਵੀ ਘੱਟ ਸੀ।"

"ਤਾਈ, ਉਨ੍ਹਾਂ ਦੇ ਆੜ੍ਹਤੀਏ ਦੇ ਰਿਸ਼ਤੇਦਾਰ ਦੀ ਪਹੁੰਚ ਸੀ ਚੇਅਰਮੈਨ ਤੱਕ। ਤਾਂ ਹੀ ਉਨ੍ਹਾਂ ਦਾ ਪਾਣੀ ਟਿੱਬੇ ਤੇ ਚੜ੍ਹ ਗਿਆ।"

"ਕਿਹੜਾ ਚੇਅਰਮੈਨ ?"

"ਤਾਈ, ਜਿਹਦੀਆਂ ਰੋਜ਼ ਖਬਰਾਂ 'ਚ ਸੁਰਖੀਆਂ ਲੱਗਦੀਆਂ ਨੇ। ਜੀਹਨੇ ਰਿਸ਼ਵਤਾਂ ਲੈ ਕੇ ਲਿਹਾਜੂ ਬੱਚੇ ਪਾਸ ਕਰਨੇ। ਕਹਿੰਦੇ ਉਹਦੇ ਕੋਲੋਂ ਤਾਂ ਰਿਸ਼ਵਤ ਦੇ ਸਬੂਤ ਵੀ ਮਿਲ ਗਏ ਨੇ।"

"ਬਹਿਜੇ ਬੇੜਾ ਇਹੋ ਜਿਹੇ ਕੰਜਰ ਦਾ। ਕੱਖ ਨਾ ਰਹੇ ਉਹ ਦਾ ਜੱਗ ਤੇ। ਰਹਿਜੇ ਸੁੱਤੇ ਦਾ ਸੁੱਤਾ ਮੰਜੇ ਤੇ। ਜੀਹਨੇ ਬੱਚਿਆਂ ਦੀ ਜ਼ਿੰਦਗੀ ਨਾਲ ਖਿਲਵਾੜ ਕਰਿਐ। ਜਿਨ੍ਹਾਂ ਨੂੰ ਆਪ ਕੱਖ ਨਹੀਂ ਆਉਂਦਾ ਉਹ ਰਿਸ਼ਵਤਾਂ ਦੇ ਜ਼ੋਰ ਤੇ ਨੌਕਰੀਆਂ ਲੈ ਕੇ ਸੁਆਹ ਪੜ੍ਹਾਉਣਗੇ ਜੁਆਕਾਂ ਨੂੰ। ਇਹ ਤਾਂ ਘੋਰ ਅਨਰਥ ਐ।"

"ਹੁਣ ਤਾਂ ਤਾਈ ਉਹਨੂੰ ਰਿਸ਼ਵਤ ਕਾਂਡ 'ਚ ਜੇਹਲ ਦੀ ਹਵਾ ਵੀ ਫੱਕਣੀ ਪੈ ਗਈ। ਬੈਠੇ ਹੁਣ ਜੇਹਲ ਅੰਦਰ।"

"ਚੰਗਾ ਹੋਇਆ। ਮਾੜੀ ਕਰਤੂਤ ਦਾ ਮਾਲਕ ਜੇਲ ਦੇ ਹੀ ਲਾਇਕ ਸੀ।"

*92563-67202*

----- 0 -----

*ਬਾਬਾ ਸੰਤੋਖ ਦੀ ਆਪ ਬੀਤੀ*

## ਸਿੱਧੀਆਂ, ਕਰਾਮਾਤਾਂ ਮੁਕਤੀ ਕਰਾਨ 'ਚ ਅਸਮਰਥ ਹਨ।

*ਹਰਜੀਤ ਸਿੰਘ*

*ਅਨਿਕ ਤਪਸਿਆ ਕਰੇ ਅਹੰਕਾਰ॥*
*ਨਰਕ ਸੁਰਗ ਫਿਰਿ ਅਵਤਾਰ॥*

*ਸੁਖਮਨੀ ਸਾਹਿਬ*

ਸਿਰਫ ਗੁਰੂ ਨਾਨਕ ਦੇਵ ਜੀ ਦੇ ਘਰ ਹੀ ਇਸ ਨਾ ਟੁੱਟਣ ਵਾਲੇ ਚੱਕਰ ਤੋਂ (ਬਾਰ-ਬਾਰ ਜਨਮ ਮਰਨ ਦੇ ਰੋਗ ਤੋਂ) ਬਚਾ ਸਕਦੇ ਹਨ।

ਸ੍ਰੀ ਅੰਮ੍ਰਿਤਸਰ, ਸੰਤੋਖਸਰ ਗੁਰਦੁਆਰੇ ਦੀ ਨੀਂਵ ਰੱਖਣ ਤੋਂ ਪਹਿਲਾਂ ਬਾਬਾ ਸੰਤੋਖ ਦੀ ਘਟਣਾ ਤੋਂ ਭਲੀ ਪ੍ਰਕਾਰ ਨਿਰਣਾ ਕੀਤਾ ਜਾ ਸਕਦਾ ਹੈ। ਕਿਵੇਂ ਉਨ੍ਹਾਂ ਗੁਰੂ ਨਾਨਕ ਜੀ ਦੇ ਅਵਤਰਣ ਬਾਰੇ ਪੁਛਿਆ ਕੇ ਉਨ੍ਹਾਂ ਜਨਮ ਧਾਰ ਲਿਆ ਹੈ ਤੇ ਫੇਰ ਗੁਰੂ ਅਰਜਨ ਦੇਵ ਜੀ ਦੇ ਇਹ ਦੱਸਣ ਤੇ ਕਿ ਉਹ ਨਾਨਕ ਦੇਵ ਜੀ ਦੇ ਚਲਾਏ ਪੰਥ ਵਿੱਚ ਪੰਜਵੇਂ ਥਾਂ 'ਨਨਾਕ' ਹਨ ਤਾਂ ਖੁਸ਼ੀ ਜਾਹਰ ਕਰਦਿਆਂ ਖੁਸ਼ੀ ਮਨਾਈ ਤੇ ਕਿਹਾ ਕਿ ਹੁਣ ਮੈਨੂੰ ਇਸ ਜਨਮ ਮਰਨ ਦੇ ਕਾਲ ਚੱਕਰ ਤੋਂ ਬਚਣ ਦੀ ਆਸ ਬੱਝ ਗਈ ਹੈ। ਗੁਰੂ ਸਿਖਸ਼ਾ ਲੈ ਕੇ ਉਨ੍ਹਾਂ ਪ੍ਰਾਣ ਤਿਆਗ ਦਿੱਤੇ। ਸਿਰਫ ਗੁਰੂ ਨਾਨਕ ਦੇਵ ਜੀ ਦੀ ਆਮਦ ਦੀ ਆਸ ਰਖਦਿਆਂ ਕਿਤਨੇ ਜੁਗਾਂ ਤੋਂ ਬੈਠੇ ਮਹਾਨ ਸਿੱਧ ਯੋਗੀ ਦੀ ਮੋਖ ਪ੍ਰਾਪਤੀ ਹੋਈ। ਅਸੀਂ ਭਾਗਾਂ ਵਾਲੇ ਹਾਂ ਜੋ ਗੁਰੂ ਨਾਨਕ ਦੇਵ ਜੀ ਦੇ ਸਿੱਖ ਅਖਵਾਉਂਦੇ ਹਾਂ ਤੇ ਸਾਨੂੰ ਉਨ੍ਹਾਂ ਦੀ ਸਿਖਸ਼ਾ ਨਾਮ ਜਪਣ ਤੇ ਗੁਰੂ ਸੰਗਤ ਵਿੱਚ ਜਾਪ-ਕਮਾਈਆਂ ਕਰਕੇ ਪਹਿਲੇ ਹੀ ਮੁਕਤ ਪਦਾਰਥ ਮਿਲ ਸਕਦਾ ਹੈ। ਹੋਰ ਕੋਈ ਥਾਂ ਨਹੀਂ ਜੋ ਇਸ ਸਮਰੱਥਾ ਤੱਕ ਪਹੁੰਚਾਏ।

ਸ੍ਰੀ ਆਸਾ ਦੀ ਵਾਰ ਵਿੱਚ ਗੁਰੂ ਨਾਨਕ ਪਾਤਸ਼ਾਹ ਨੇ ਆਪ ਹੀ ਫੁਰਮਾਇਆ ਹੈ।

*ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ॥*
*ਸਤਿਗੁਰ ਵਿੱਚ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥*
*ਸਤਿਗੁਰ ਮਿਲਿਐ ਸਦਾ ਮੁਕਤ ਹੈ ਜਿਨਿ ਵਿਚਹੁ ਮੋਹੁ ਚੁਕਾਇਆ॥*
*ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ॥*
*ਜਗ ਜੀਵਨੁ ਦਾਤਾ ਪਾਇਆ॥*

*0172-2260476*

----- 0 -----

# ਨਾਮ ਜਪਕੇ ਸੀਨੇ ਨੂੰ ਠਾਰਿਆ ਏ

*ਬਲਬੀਰ ਸਿੰਘ 'ਬੇਲੀ'*

ਤੱਤੇ ਤਵੇ 'ਤੇ ਹੱਥ ਜੇ ਲੱਗ ਜਾਵੇ,
ਹਾਏ ਹਾਏ ਤੇ ਸੀ ਸੀ ਕਰੀਦਾ ਏ।
ਜੇਠ ਹਾੜ 'ਚ ਤੱਪਦੀ ਸੜਕ ਉੱਤੇ,
ਨੰਗੇ ਪੈਰ ਨਾ ਸੇਕ ਨੂੰ ਜਰੀਦਾ ਏ।

ਸੂਰਜ ਚਮਕੇ ਤਾਂ ਕੜਕਦੀ ਧੁੱਪ ਵੇਲੇ,
ਝੱਟ ਸਿਰ ਤੇ ਕੱਪੜਾ ਧਰੀਦਾ ਏ।
ਤੱਤੀ ਲੂ ਹੈ ਪਿੰਡੇ ਨੂੰ ਜਦੋਂ ਸਾੜੇ,
ਨੱਸ ਨੱਸਕੇ ਅੰਦਰ ਨੂੰ ਵੜੀਦਾ ਏ।

ਚਾਰੇ ਪਾਸੇ ਜੇ ਤੱਤਾ ਮਾਹੌਲ ਹੋਵੇ,
ਉਸ ਤਪਸ਼ ਨੂੰ ਦੱਸੋ ਕਿੰਜ ਜ਼ਰੀਦਾ ਏ।
ਗੁਰੂ ਅਰਜਨ ਹੀ ਦੇ ਜੁਆਬ ਸਕਦੇ,
ਜ਼ੁਲਮ ਤੱਤਿਆਂ ਦਾ ਜਿਨ੍ਹਾਂ ਸਹਾਰਿਆ ਏ।

ਚਿੱਤ ਜੋੜ ਕਰਤਾਰ ਦੇ ਨਾਲ ਉਨ੍ਹਾਂ,
ਤੱਤੀ ਤੱਵੀ 'ਤੇ ਚੌਂਕੜਾ ਮਾਰਿਆ ਏ।
ਰੇਤ ਤੱਪਦੀ ਪਾਣੀ ਨੂੰ ਵੇਖ ਤੱਤਾ,
ਦਿਲੋਂ ਸਿਦਕ ਮੂਲ ਨਾ ਹਾਰਿਆ ਏ।

ਤਰੇਲੀ ਆਈ ਸੀ ਜ਼ੁਲਮ ਦੇ ਮੂੱਖ ਉੱਤੇ,
ਕਿਉਂਕਿ ਸਬਰ ਨੇ ਜਬਰ ਲਤਾੜਿਆ ਏ।
ਭਾਣਾ ਮੰਨਣ ਦੀ ਦੱਸ ਗਏ ਜਾਂਚ 'ਬੇਲੀ'
ਨਾਮ ਜੱਪਕੇ ਸੀਨੇ ਨੂੰ ਠਾਰਿਆ ਏ।

----- 0 -----

*76963-57646*

# ਇਕ ਜੋਤ ਨਿਰੰਕਾਰੀ

*ਬੀਬੀ ਦਲਵਿੰਦਰ ਕੌਰ*
*ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ,*
*ਫਤਿਹਗੜ੍ਹ ਸਾਹਿਬ*

ਕਲਜੁਗ ਨੂੰ ਤਾਰਨ ਇੱਕ ਜੋਤ ਨਿਰੰਕਾਰੀ ਆਈ।
ਤਲਵੰਡੀ ਵਿੱਚ ਜਨਮ ਲਿਆ ਸਭ ਦੇਣ ਵਧਾਈ।
ਜਗ ਵਿੱਚ ਸਾਰੇ ਨੱਚਣ ਸਭ ਖੁਸ਼ੀ ਮਨਾਈ।
ਫੁੱਲਾਂ ਦੀ ਕਰ ਵਰਖਾ ਦੇਵਤੇ ਮੰਗਲ ਗਾਈ।
ਕਲਜੁਗ ਨੂੰ ਤਾਰਨ .............. ।

ਮਾਤਾ ਉਸ ਦੀ ਤ੍ਰਿਪਤਾ ਇਕ ਵਡ ਸੁਭਾਗੀ ਮਾਈ।
ਸਫਲ ਉਸ ਦਾ ਜਨਮ ਜਿਸ ਗੁਰੂ ਜਣਿਆ ਭਾਈ।
ਜਗ ਵਿੱਚ ਨਾਂ ਰੁਸ਼ਨਾਵੇ ਜੋ ਸੱਭ ਦੇ ਸਿਰਾਂ ਦਾ ਸਾਈ।
ਸੱਭੇ ਭਏ ਗਾਵਣ ਧੰਨ ਗੁਰੂ ਨਾਨਕ ਸਹਾਈ।
ਕਲਜੁਗ ਨੂੰ ਤਾਰਨ .............. ।

ਝਿੜਕੇ ਮਹਿਤਾ ਕਾਲੂ ਬੇਬੇ ਨਾਨਕੀ ਸਮਝਾਈ।
ਕੀਤਾ ਸੱਭ ਕੁੱਝ ਇਸ ਦਾ ਸੱਚਾ ਸੌਦਾ ਹੈ ਭਾਈ।
ਵਰਤੇ ਭਾਣਾ ਇਸ ਦਾ ਸੱਭ ਹੁਕਮ ਵਜਾਈ।
ਫਿਰ ਕੀਤੇ ਤੇ ਆਪਣੇ ਪਿਤਾ ਪਛਤਾਈ।
ਕਲਜੁਗ ਨੂੰ ਤਾਰਨ .............. ।

ਕੌਡੇ ਨੂੰ ਸੀ ਤਾਰਿਆ ਨਵੀਂ ਰੋਸ਼ਨੀ ਦਿਖਾਈ।
ਤੋੜਿਆ ਹੰਕਾਰ ਵਲੀ ਦਾ ਫਿਰ ਪਵੇ ਪੈਰਾਂ ਵਿੱਚ ਜਾਈ।
ਧੰਨ ਗੁਰੂ ਨਾਨਕ ਧੰਨ ਹੈ ਧੰਨ ਤੇਰੀ ਕਮਾਈ।
ਇਸ ਤੋਂ ਬਾਅਦ ਕੀ ਆਖਾਂ ਬਾਕੀ ਗੱਲ ਰਹੀ ਨਾ ਕਾਈ।
ਕਲਜੁਗ ਨੂੰ ਤਾਰਨ ਇੱਕ ਜੋਤ ਨਿੰਰਕਾਰੀ ਆਈ

*97804-74707*

----- 0 -----

**ਪਾਠਕਾਂ/ਲੇਖਕਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਆਪਣੀਆਂ ਰਚਨਾਵਾਂ**
**E-Mail: bhaiditsinghpatrikachd @gmail.com 'ਤੇ ਭੇਜਣ।**

## ਪੰਜਾਬ

*ਜਤਿੰਦਰ ਸਿੰਘ ਬੀਬੀਪੁਰ*

ਨਸ਼ਿਆਂ 'ਚ ਡੁੱਬਿਆਂ ਨਹੀਂ, ਪੰਜਾਬ ਸਾਨੂੰ ਚਾਹੀਦਾ।
ਖਿੜਿਆ ਹੋਇਆ ਮਹਿਕਦਾ, ਗੁਲਾਬ ਸਾਨੂੰ ਚਾਹੀਦਾ।

ਖਾਂ ਕੇ ਦੁੱਧ ਮਲਾਈਆਂ ਸਿਹਤ ਬਣਾਈਏ।
ਅਖਾੜਿਆਂ 'ਚ ਜਾ ਕੇ ਕਬੱਡੀਆਂ ਪਾਈਏ।

ਜਵਾਨੀ ਦੇ ਮੁੱਖੜੇ ਸ਼ਬਾਬ ਸਾਨੂੰ ਚਾਹੀਦਾ।
ਨਸ਼ਿਆਂ 'ਚ ਡੁੱਬਿਆਂ ਨਹੀਂ ................ ।

ਮਾਪਿਆਂ ਦੀਆਂ ਝੋਲੀਆਂ ਨਾਲ ਖੁਸ਼ੀਆਂ ਦੇ ਭਰੀਏ।
ਆਪਾਂ ਕਰ ਕੇ ਪੜ੍ਹਾਈਆਂ ਯਾਰੋ ਤਰੱਕੀਆਂ ਕਰੀਏ।

ਇਹੋ ਜਿਹਾ ਦਿਲ ਵਿੱਚ ਖੁਆਬ ਸਾਨੂੰ ਚਾਹੀਦਾ।
ਨਸ਼ਿਆਂ 'ਚ ਡੁੱਬਿਆਂ ਨਹੀਂ ................ ।

ਸਾਰੇ ਰਲ ਕੇ 'ਜਤਿੰਦਰ' ਕਸਮਾਂ ਅੱਜ ਖਾਈਏ।
ਜ਼ਹਿਰ ਜਿਹੇ ਨਸ਼ਿਆਂ ਨੂੰ ਕਦੇ ਮੂੰਹ ਨਾ ਲਾਈਏ।

ਇਹੀ ਸਭ ਦੇ ਮੂੰਹੋਂ ਜਵਾਬ ਸਾਨੂੰ ਚਾਹੀਦਾ।
ਨਸ਼ਿਆਂ 'ਚ ਡੁੱਬਿਆਂ ਨਹੀਂ, ਪੰਜਾਬ ਸਾਨੂੰ ਚਾਹੀਦਾ।

***97801-79140***

---- 0 ----

## ਇਨ੍ਹਾਂ ਨੇ ਜਾਨ ਦੇ ਦੇ ਕੇ

*ਸ੍ਰੀਮਤੀ ਦਯਾ ਕੌਸ਼ਿਕ ਤੇ*
*ਸ੍ਰੀ ਐਸ. ਕੇ. ਲਖਨਪਾਲ, ਸਸਕਾਤੂਨ (ਕਨੇਡਾ)*

ਮੈਂ ਹਿੰਦੂ ਹਾਂ ਮਗਰ ਮੈਨੂੰ ਬਹੁਤ ਇੱਜ਼ਤ ਹੈ ਸਿੱਖਾਂ ਦੀ,
ਇਨ੍ਹਾਂ ਨੇ ਜਾਨ ਦੇ ਦੇ ਕੇ ਮੇਰੀ ਇੱਜ਼ਤ ਬਚਾਈ ਹੈ।

ਨਹੀਂ ਜੇਕਰ ਯਕੀਂ ਮੇਰਾ ਤਾਂ ਜਾ ਸਰਹਿੰਦ ਵਿਚ ਵੇਖੋ,
ਕਿ ਜਿਥੇ ਲਾਲਾਂ ਦੀ ਜੋੜੀ ਦਿਵਾਰਾਂ ਵਿੱਚ ਚਿਨਾਈ ਹੈ।

ਕਟਾ ਆਰੇ ਸੇ ਸਿਰ ਫਿਰ ਵੀ ਜ਼ੁਬਾਂ ਤੇ ਉਫ਼ ਨਹੀਂ ਆਈ,
ਇਹ ਗੁਰਦੁਆਰਾ ਇਹ ਮਕ਼ਤਲਗਾਹ ਇਸੇ ਸਿਰ ਦੀ ਕਮਾਈ ਹੈ।

ਗਵਾਹ ਹੈ ਮਸਜਿਦ-ਏ-ਜਾਮੇ ਮੇਰੇ ਬੰਦਾ ਬੈਰਾਗੀ ਦੀ,
ਜਹਾਂ ਪਰ ਗਰਮ ਜਮੂਰੋਂ ਸੇ ਖਾਲ ਉਸ ਦੀ ਖਿਚਾਈ ਹੈ।

ਭੁਲਾਊਂ ਕਿਸ ਤਰਹ ਫਰਜ਼ੰਦ-ਏ-ਬੈਰਾਗੀ ਕੋ ਮੈਂ ਯਾਰੋ,
ਕਿ ਜਿਸ ਨੇ ਧਰਮ ਬਲੀਬੇਦੀ ਤੇ ਜਾਨ ਆਪਣੀ ਚੜ੍ਹਾਈ ਹੈ।

ਗਿਆਨੀ ਦਿੱਤ ਸਿੰਘ ਦੀ ਜੀਵਨੀ ਪੜ੍ਹ ਕੇ ਜ਼ਰਾ ਦੇਖੋ,
ਜਿਨ੍ਹਾਂ ਨੇ ਜ਼ਿੰਦਗੀ ਵੀ ਕੌਮ ਦੀ ਖਾਤਿਰ ਲੁਟਾਈ ਹੈ।

*(ਉਰਦੂ ਤੋਂ ਪੰਜਾਬੀ ਅਨੁਵਾਦ-ਸਰਦਾਰ ਪੰਛੀ ਜੀ)*

**ਵਡੇ ਵਡੇ ਜੋ ਦੀਸਹਿ ਲੋਗ॥ ਤਿਨ ਕਉ ਬਿਆਪੈ ਚਿੰਤਾ ਰੋਗ ॥੧॥ ਕਉਨ ਵਡਾ ਮਾਇਆ ਵਡਿਆਈ॥ ਸੋ ਵਡਾ ਜਿਨਿ ਰਾਮ ਲਿਵ ਲਾਈ॥੧॥ ਰਹਾਉ॥ ਭੂਮੀਆ ਭੂਮਿ ਊਪਰਿ ਨਿਤ ਲੁਝੈ॥ ਛੋਡਿ ਚਲੇ ਤ੍ਰਿਸਨਾ ਨਹੀ ਬੁਝੈ॥2॥ ਕਹੁ ਨਾਨਕ ਇਹੁ ਤਤੁ ਬੀਚਾਰਾ॥ ਬਿਨੁ ਹਰਿ ਭਜਨ ਨਾਹੀ ਛੁਟਕਾਰਾ॥3॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 188*

## ਦਸਤਾਰ

*ਜਸਪਾਲ ਸਿੰਘ ਕੰਵਲ*

ਐਵੇਂ ਸੱਜਦੀ ਨਹੀਂ ਸੀਸ ਤੇ ਦਸਤਾਰ ਓ ਵੱਲੇ।
ਗਹਿਰੇ ਸਾਗਰਾਂ ਨੂੰ ਕਰਨਾ ਪੈਂਦਾ ਪਾਰ ਓ ਵੱਲੇ।

ਫੜਕੇ ਖੰਡਾ ਜਿਹੜੇ ਰਣ ਵਿੱਚ ਜਾਨਾਂ ਹੂਲ ਗਏ।
ਚੜ੍ਹ ਚਰਖੜੀਆਂ ਤੇ, ਫੰਦੇ ਫਾਂਸੀਆਂ ਦੇ ਝੂਲ ਗਏ।

ਇਹਦਾ ਰੋਅਬ-ਦਾਬ ਜਾਲਮ ਲਈ ਵੰਗਾਰ ਓ ਵੱਲੇ।
ਐਵੇਂ ਸੱਜਦੀ ਨਹੀਂ ................ ।

ਇਹਦਾ ਇੱਕ ਇੱਕ ਪੇਚ ਸਾਨੂੰ ਦ੍ਰਿੜ੍ਹ ਕਰਵਾਏ।
ਜਾਨ ਜਾਏ ਭਾਵੇਂ ਜਾਏ, ਪਰ ਸਿੱਖੀ ਸਿਦਕ ਨਾ ਜਾਏ।

ਵਾਲ੍ਹ ਨਿੱਕੀ ਖੰਨਿਓਂ ਤਿੱਖੀ ਇਹਦੀ ਧਾਰ ਓ ਵੱਲੇ।
ਐਵੇਂ ਸੱਜਦੀ ਨਹੀਂ ................ ।

ਇਹ ਤਾਜ ਤੇਰੇ ਸਿਰ ਦਸ਼ਮੇਸ਼ ਨੇ ਸਜਾਇਆ।
ਤੈਨੂੰ ਦੇ ਕੇ ਸਰਦਾਰੀ ਦੱਸ ਗੁਰਾਂ ਕੀ ਕਮਾਇਆ ?

ਛੱਡ ਬਦੀਆਂ, ਨਾ ਜਿੱਤੀ ਬਾਜੀ ਹਾਰ ਓ ਵੱਲੇ।
ਐਵੇਂ ਸੱਜਦੀ ਨਹੀਂ ................ ।

ਤੇਰੀ ਵੱਖਰੀ ਪਹਿਚਾਣ ਏ ਬਣਾ ਕੇ ਇਹਨੇ ਰੱਖੀ।
'ਕੰਵਲ' ਲਾਜ, ਪੱਤ ਕੌਮ ਦੀ ਬਚਾ ਕੇ ਇਹਨੇ ਰੱਖੀ।

ਇਹ ਹੈ ਉਚੀ ਸੁੱਚੀ ਸ਼ਾਨ ਦਾ ਸ਼ਿੰਗਾਰ ਓ ਵੱਲੇ।
ਐਵੇਂ ਸੱਜਦੀ ਨਹੀਂ ਸੀਸ ਤੇ ਦਸਤਾਰ ਓ ਵੱਲੇ।

----- 0 -----

89689-68397

## ਪੁੱਤਰਾਂ ਦੀ ਕੁਰਬਾਨੀ

*ਸਵ: ਕੇਵਲ ਮਾਣਕਪੁਰੀ*

ਫੁੱਲਾਂ ਵਰਗੇ ਸਰੀਰ ਕੈਸੀ ਲਿਖੀ ਤਕਦੀਰ,
ਭਾਣਾ ਮੰਨੀ ਜਾਣ ਸਤਿ ਕਰਤਾਰ ਦਾ।
ਇੱਟਾਂ ਭੁੱਬਾਂ ਮਾਰ ਰੋ ਪਈਆਂ,
ਮਲੇਰ ਕੋਟਲਾ ਨਵਾਬ, ਧਾਹਾ ਮਾਰਦਾ।
ਇੱਟਾ ਭੁੱਬਾਂ ਮਾਰ ਰੋ .........।

ਲੱਖਾਂ ਜੱਗ ਤੇ ਕਰਨ ਕੰਮ ਪੁੰਨ ਦਾ,
ਕੋਈ ਨਾ ਪੁੱਤਾਂ ਦਾ ਨੀਹਾਂ 'ਚ ਖ਼ੂਨ ਗੁੰਨਦਾ।
ਇੱਕੋ ਗੁਜਰੀ ਦਾ ਸ਼ੇਰ, ਦਿਲ ਵੇਖਿਆ ਦਲੇਰ,
ਸਿਰ ਦੇ ਕੇ ਸਿੱਖੀ ਦਾ ਮੁੱਲ ਤਾਰਦਾ।
ਇੱਟਾ ਭੁੱਬਾਂ ਮਾਰ ਰੋ .........।

ਛੋਟੀ ਉਮਰੇ ਧਰਮ ਉੱਚਾ ਪਾਲਿਆ,
ਪਿਤਾ ਦਿੱਲੀ 'ਚ ਸ਼ਹੀਦ ਕਰਾ ਲਿਆ।
ਮਤੀਦਾਸ ਸੀ ਪਿਆਰੇ, ਚੱਲੇ ਸੀਸ ਉੱਤੇ ਆਰੇ,
ਜੋਸ਼ ਰਗਾਂ 'ਚ ਸਿੱਖੀ ਦਾ ਠਾਠਾਂ ਮਾਰਦਾ।
ਇੱਟਾ ਭੁੱਬਾਂ ਮਾਰ ਰੋ .........।

ਜਿੰਦਾ ਰਦਿਆਂ 'ਚ ਗਈਆਂ ਜਦੋਂ ਕੱਸੀਆਂ,
ਮੌਤ ਵੇਖ ਕੇ, ਦਿਲਾਂ ਨੂੰ ਪਈਆਂ ਗੱਸ਼ੀਆਂ।
ਦੁਖ ਹੱਸ ਹੱਸ ਸਹਿਣ, ਮੁੱਖੋਂ ਵਾਹਿਗੁਰੂ ਕਹਿਣ,
ਦਿਲ ਕੰਬ ਗਿਆ ਬਾਗਾਂ ਦੀ ਬਹਾਰ ਦਾ।
ਇੱਟਾ ਭੁੱਬਾਂ ਮਾਰ ਰੋ .........।

ਮਾਤਾ-ਪਿਤਾ, ਪੁੱਤ, ਕੋਈ ਨਾ ਪਿਤਾ ਵਾਰਦਾ।
ਧੰਨ ਜਿਗਰਾਂ ਸੀ ਸ਼ਹਿਨਸ਼ਾਹ ਦਾਤਾਰ ਦਾ।
ਖ਼ੂਨ ਨੀਹਾਂ 'ਚ ਚੋਵਾਕੇ, ਜੋਤੀ ਜੱਗ ਤੇ ਜਗਾ ਕੇ,
ਪੀਤਾ ਅੰਮ੍ਰਿਤ ਖੰਡੇ ਦੀ ਤਿੱਖੀ ਧਾਰ ਦਾ।
ਇੱਟਾ ਭੁੱਬਾਂ ਮਾਰ ਰੋ .........।

----- 0 -----

# ਪੰਜਾਬ ਦਰਦੀਓ ਪੰਜਾਬ ਬਚਾ ਲੋ !

***ਅਮਰੀਕ ਸਿੰਘ ਤਲਵੰਡੀ***

ਮਾਂ ਤੋਂ ਵਿਛੜੇ ਬੱਚੇ ਵਾਗੂੰ, ਰੋਂਦਾ ਤੇ ਕੁਰਲਾਂਦਾ ਏ।
ਪੰਜਾਬ ਦਰਦੀਓ ਪੰਜਾਬ ਬਚਾਲੋ,ਡੁੱਬਦਾ ਹੀ ਜਾਂਦਾ ਏ।
ਜਿਸਨੇ ਤੁਹਾਡੇ ਵੱਡੇ ਵਡੇਰੇ,ਬੱਚਿਆਂ ਵਾਂਗਰ ਪਾਲੇ ਸਨ।
ਤੱਤੀ ਉਨ੍ਹਾਂ ਨੂੰ ਵਾਅ ਨਾ ਲੱਗੇ, ਮਾਵਾਂ ਵਾਂਗ ਸੰਭਾਲੇ ਸਨ।
ਤਰ੍ਹਾਂ-ਤਰ੍ਹਾਂ ਦੇ ਭੋਜਨ ਖਵਾਕੇ,ਅੱਜ ਜ਼ਹਿਰਾਂ ਖਾਂਦਾ ਏ।
ਪੰਜਾਬ ਦਰਦੀਓ ਪੰਜਾਬ ਬਚਾਲੋ.................।
ਏਹਦੇ ਨਲਾਇਕ ਬਾਲਾਂ ਨੇ,ਰੋਮ-ਰੋਮ ਵਿੱਚ ਜ਼ਹਿਰ ਘੋਲੀ।
ਮੂੰਹ ਮੱਥਾ ਵਿਗਾੜ ਕੇ ਏਹਦਾ,ਏਹਦੀ ਸ਼ਾਨ ਮਿੱਟੀ ਰੋਲੀ।
ਬਹੁਤੇ ਏਹਦੇ ਵੈਰੀ ਬਣੇ ਨੇ,ਤਰਸ ਨਾ ਕਿਸੇ ਨੂੰ ਆਂਦਾ ਏ।
ਪੰਜਾਬ ਦਰਦੀਓ ਪੰਜਾਬ ਬਚਾਲੋ...................।
ਭਗਤ ਸਰਾਭੇ ਵਾਲ਼ਾ ਪੰਜਾਬ,ਅਮਲੀਆਂ ਦਾ ਬਣਿਆ ਪੰਜਾਬ।
ਨਸ਼ੇ ਵਿੱਚ ਸਭ ਭੁਲੀ ਜਾਂਦੇ,ਚਿਹਰਿਆਂ ਉਤੇ ਰਹੀ ਨਾ ਆਬ।
ਚੋਰ ਕੁੱਤੀ ਜਦੋਂ ਨੇ ਰਲ ਗਏ ,ਘਰ ਨੂੰ ਕੌਣ ਬਚਾਂਦਾ ਏ।
ਪੰਜਾਬ ਦਰਦੀਓ ਪੰਜਾਬ ਬਚਾਲੋ.....................।
ਜਿਨ੍ਹਾਂ ਨੂੰ ਏਹਦੀ ਰਾਖੀ ਲਈ,ਲੋਕਾਂ ਅੱਗੇ ਲਾਇਆ ਏ।
ਵਿਸ਼ਵਾਸ਼ਘਾਤ ਕਰਕੇ ਓਹਨਾਂ ਡਾਢਾ ਵੈਰ ਕਮਾਇਆ ਏ।
ਵਾੜ ਹੀ ਜਦ ਖੇਤ ਨੂੰ ਖਾ ਜੇ,ਖੇਤ 'ਚੋਂ ਕੌਣ ਕਮਾਂਦਾ ਏ।
ਪੰਜਾਬ ਦਰਦੀਓ ਪੰਜਾਬ ਬਚਾਲੋ.....................।
ਚਾਂਦੀ ਰੰਗੇ ਪਾਣੀ ਦਾ ਵੀ,ਕਰਤਾ ਹੈ ਰੰਗ ਕਾਲਾ ਛਾਹ।
ਹਵਾ ਵੀ ਐਨੀ ਦੂਸ਼ਿਤ ਹੋਈ,ਔਖਾ ਹੋ ਗਿਆ ਲੈਣਾ ਸਾਹ।
ਧਰਤ ਦੀ ਹਿਕ ਬੋਰਾਂ ਨਾਲ,ਬੰਦਾ ਛਾਣੀ ਜਾਂਦਾ ਏ।
ਪੰਜਾਬ ਦਰਦੀਓ ਪੰਜਾਬ ਬਚਾਲੋ......................।

ਰੁੱਖਾਂ ਦਾ ਵੀ ਵੈਰੀ ਬਣਿਆ,ਸੁਬਹ ਸ਼ਾਮ ਇਹ ਪੁੱਟੀ ਜਾਵੇ।
ਜੀਵਨ ਲਈ ਹਰਿਆਲੀ ਜ਼ਰੂਰੀ,ਉਹ ਵੀ ਬੰਦਾ ਲੁੱਟੀ ਜਾਵੇ।
ਕੁਦਰਤ ਕਰੋਪ ਹੋ ਨਾ ਜਾਵੇ,ਭੋਰਾ ਡਰ ਨਾ ਖਾਂਦਾ ਏ।
ਪੰਜਾਬ ਦਰਦੀਓ ਪੰਜਾਬ ਬਚਾਲੋ..................।
ਰੰਗ- ਬਰੰਗੇ ਸੋਹਣੇ ਪੰਛੀ,ਪਤਾ ਨਹੀਂ ਕਿੱਥੇ ਉਡਾ ਦਿੱਤੇ।
ਮਿੱਠੇ ਜੋ ਸੀ ਗੀਤ ਸੁਣਾਉਂਦੇ.ਸਾਰੇ ਏਥੋਂ ਭਜਾ ਦਿੱਤੇ।
ਪੰਜਾਬ ਦੀ ਜੋ ਸ਼ੋਭਾ ਵਧਾਵੇ,ਏਹਨੂੰ ਮੂਲ ਨਾ ਭਾਂਦਾ ਏ।
ਪੰਜਾਬ ਦਰੀਓ ਪੰਜਾਬ ਬਚਾਲੋ.................. ।
ਏਸੇ ਪੰਜਾਬ ਦੀ ਸਿਫਤ ਕਰਦੇ,ਲੇਖਕ ਕਦੇ ਨਾ ਥੱਕਦੇ ਸੀ।
ਰੱਜਕੇ ਏਹਦੇ ਗੁਣ ਸੀ ਲਿਖਦੇ,ਕਲਮਾਂ ਜਦ ਵੀ ਚੱਕਦੇ ਸੀ।
ਅੱਜ ਹਰ ਲੇਖਕ ਵੇਖਿਆ,ਹਾਲ ਤੇ ਹੰਝੂ ਵਹਾਂਦਾ ਏ।
ਪੰਜਾਬ ਦਰਦੀਓ ਪੰਜਾਬ ਬਚਾਲੋ..................।
ਏਹਦੇ ਅਮੀਰ ਵਿਰਸੇ ਨੂੰ,ਕਲਾਕਾਰਾਂ ਨੇ ਢਾਹ ਹੈ ਲਾਈ।
ਉੱਚਾ ਸੁੱਚਾ ਸਭਿਆਚਾਰ ,ਦੇਵੇ ਨਾ ਕ੍ਰਿਸੇ ਪਾਸੇ ਵਿਖਾਈ।
ਪੱਛਮੀ ਸਭਿਆਚਾਰ ਇਹਨਾਂ ਨੂੰ,ਡਾਢਾ ਹੀ ਭਰਮਾਂਦਾ ਏ।
ਪੰਜਾਬ ਵਾਸੀਓ ਪੰਜਾਬ ਬਚਾਲੋ....................।
ਡੁੱਬਦੇ ਪੰਜਾਬ ਨੂੰ ਕੋਈ ਬਚਾਵੇ, ਅਮਰੀਕ ਤਲਵੰਡੀ ਕਹਿੰਦਾ ਏ।
ਪੰਜਾਬ ਦੀ ਜਦੋਂ ਹਾਲਤ ਵੇਂਹਦਾ,ਝੁਰਦਾ ਸਦਾ ਰਹਿੰਦਾ ਏ।
ਜਿਵੇਂ- ਕਿਵੇਂ ਵੀ ਬਚੇ ਪੰਜਾਬ,ਪੂਰਾ ਜ਼ੋਰ ਲਗਾਂਦਾ ਏ।
ਪੰਜਾਬ ਦਰਦੀਓ ਪੰਜਾਬ ਬਚਾ ਲੋ....................।

*9463542896.*

----- 0 -----

**ਗਉੜੀ ਮਹਲਾ 5**

**ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ ॥**
**ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 276*

# ਗਿਆਨੀ ਦਿੱਤ ਸਿੰਘ ਜੀ ਦੇ 165 ਵੇਂ ਜਨਮ ਦਿਨ ਦੇ ਸਮਾਗਮ ਦੀ ਰਿਪੋਰਟ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ ਅਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਵਲੋਂ ਗਿਆਨੀ ਦਿੱਤ ਸਿੰਘ ਜੀ ਦੇ 165 ਵੇਂ ਜਨਮ ਦਿਨ ਨੂੰ ਸਮਰਪਿਤ ਧਾਰਮਿਕ ਸਮਾਗਮ ਗੁਰਦੁਆਰਾ ਬਾਗ ਸ਼ਹੀਦਾਂ, ਸੈਕਟਰ 44-ਡੀ, ਚੰਡੀਗੜ੍ਹ ਵਿਖੇ ਕਰਵਾਇਆ ਗਿਆ।

ਸਮਾਗਮ ਦੇ ਸ਼ੁਰੂ ਵਿੱਚ ਗੁਰਦੁਆਰਾ ਸ੍ਰੀ ਅੰਗਦ ਦੇਵ ਜੀ ਸੈਕਟਰ 42, ਚੰਡੀਗੜ੍ਹ ਦੇ ਹਜ਼ੂਰੀ ਰਾਗੀ ਭਾਈ ਗੁਰਜੰਟ ਸਿੰਘ ਦੇ ਜਥੇ ਨੇ ਮਨੋਹਰ ਕੀਰਤਨ ਰਾਹੀਂ ਸੰਗਤਾਂ ਨੂੰ ਮੰਤਰ-ਮੁਗਧ ਕੀਤਾ। ਇਸ ਤੋਂ ਬਾਅਦ ਸੰਸਥਾ ਦੇ ਪ੍ਰਧਾਨ ਤੇ ਪੱਤ੍ਰਿਕਾ ਦੇ ਮੁੱਖ ਸੰਪਾਦਕ ਪ੍ਰਿੰ: ਨਸੀਬ ਸਿੰਘ ਸੇਵਕ ਨੇ ਗਿਆਨੀ ਦਿੱਤ ਸਿੰਘ ਦੇ ਜੀਵਨ 'ਤੇ ਪ੍ਰਭਾਵਸ਼ਾਲੀ ਲੈਕਚਰ ਦਿੱਤਾ। ਉਪਰੰਤ ਨਾਮਵਰ ਸ਼ਖਸੀਅਤਾਂ ਨੂੰ ਫ਼ਖਰ-ਏ-ਕੌਮ ਗਿਆਨੀ ਦਿੱਤ ਸਿੰਘ ਪੁਰਸਕਾਰ 2015 ਨਾਲ ਨਿਵਾਜਿਆ ਗਿਆ। ਇਨ੍ਹਾਂ ਨਾਮਵਰ ਸ਼ਖਸ਼ੀਅਤਾਂ ਵਿੱਚ ਸ੍ਰੀ ਪ੍ਰੀਤਮ ਲੁਧਿਆਣਵੀ, ਉਘੇ ਸਾਹਿਤਕਾਰ ਤੇ ਸੀਨੀਅਰ ਪੱਤਰਕਾਰ, ਸ੍ਰੀ ਕ੍ਰਿਸ਼ਨ ਰਾਹੀ ਸਟੇਟ ਤੇ ਨੈਸ਼ਨਲ ਅਵਾਰਡੀ, ਮਹਾਨ ਸੰਗੀਤਕਾਰ ਕਵੀ ਤੇ ਸਾਹਿਤਕਾਰ, ਪ੍ਰੋ: ਪੰਡਿਤ ਰਾਓ ਧਰੇਨਵਰ ਸਰਕਾਰੀ ਕਾਲਜ, ਸੈਕਟਰ 46 ਚੰਡੀਗੜ੍ਹ, ਸ: ਕਿਰਪਾਲ ਸਿੰਘ ਖੱਟਰਾਂ ਤੇ ਬੀਬੀ ਸ਼ਵਰਜੀਤ ਕੌਰ ਖੱਟਰਾ ਤੇ ਸ: ਰਵਿੰਦਰ ਸਿੰਘ ਭੱਕੂਮਾਜਰਾ ਆਉਂਦੇ ਹਨ, ਜਿਨ੍ਹਾਂ ਨੂੰ ਇਕ ਸ਼ਾਲ, ਯਾਦਗਾਰੀ ਸਨਮਾਨ ਚਿਨ੍ਹ/ਪੁਰਸਕਾਰ ਤੇ ਮਾਣ ਪੱਤਰ ਨਾਲ ਨਿਵਾਜਿਆ ਗਿਆ। ਪੁਰਸਕਾਰ ਦੀ ਰਸਮ ਅਦਾ ਕਰਨ ਵਾਲੀਆਂ ਸ਼ਖਸ਼ੀਅਤਾਂ ਸਨ ਸ. ਪ੍ਰੀਤਮ ਸਿੰਘ ਭੁਪਾਲ ਸਾਬਕਾ ਡੀ.ਪੀ.ਆਈ. ਪੰਜਾਬ, ਉਘੇ ਗੀਤਕਾਰ ਸ: ਲਾਲ ਸਿੰਘ ਲਾਲੀ, ਸ. ਜਰਨੈਲ ਸਿੰਘ ਹਸਨਪੁਰੀ, ਸ. ਹਰਬੰਸ ਸਿੰਘ ਬਗਲੀਕਲਾਂ, ਸ਼ਮਸ਼ੇਰ ਸਿੰਘ ਪਾਲ, ਸ. ਫਤਿਹ ਸਿੰਘ ਬਾਗੜੀ, ਸ. ਪ੍ਰੀਤਮ ਸਿੰਘ ਢਾਡੀ, ਸ੍ਰੀ ਸੇਵੀ ਰਾਇ, ਸ. ਗੁਰਦਰਸ਼ਨ ਸਿੰਘ ਮਾਵੀ, ਬੀਬੀ ਰਵਿੰਦਰ ਕੌਰ, ਮੇਜਰ ਸਿੰਘ, ਸ. ਜਸਪਾਲ ਸਿੰਘ ਕੰਵਲ, ਸ. ਸੁਰਜੀਤ ਸਿੰਘ ਜੱਸਲ, ਸ. ਅਵਤਾਰ ਸਿੰਘ ਮਹਿਤਪੁਰੀ ਤੇ ਪ੍ਰਿੰ. ਨਸੀਬ ਸਿੰਘ ਸੇਵਕ ਉਪਰੰਤ ਸ. ਪ੍ਰੀਤਮ ਸਿੰਘ ਭੁਪਾਲ, ਸ੍ਰੀ ਲਾਲ ਸਿੰਘ ਲਾਲੀ ਅਤੇ ਸ. ਹਰਬੰਸ ਸਿੰਘ ਬਗਲੀ ਕਲਾ ਨੂੰ ਸਿਰਪਾਓ ਨਾਲ ਸਨਮਾਨਿਤ ਕੀਤਾ ਗਿਆ।

ਉਸ ਤੋਂ ਬਾਅਦ ਪ੍ਰਸਿੱਧ ਕਥਾਵਾਚਕ ਤੇ ਹੈਡਗ੍ਰੰਥੀ ਗੁਰਦੁਆਰਾ ਸ੍ਰੀ ਗੁਰੂ ਅੰਗਦ ਦੇਵ ਜੀ ਸੈਕਟਰ 42 ਚੰਡੀਗੜ੍ਹ ਦੇ ਭਾਈ ਇੰਦਰਜੀਤ ਸਿੰਘ ਨੇ ਆਪਣੀ ਕਥਾ ਰਾਹੀਂ ਸੰਗਤਾਂ ਨੇ ਨਿਹਾਲ ਕੀਤਾ। ਗੁਰਬਾਣੀ ਦੇ ਨਾਲ ਨਾਲ ਗਿਆਨੀ ਦਿੱਤ ਸਿੰਘ ਬਾਰੇ ਵੱਡਮੁਲੀ ਜਾਣਕਾਰੀ ਦਿੱਤੀ ਗਈ। ਅਰਦਾਸ ਉਪਰੰਤ ਦੇਗ ਵਰਤਾਈ ਗਈ ਤੇ ਗੁਰੂ ਕਾ ਲੰਗਰ ਅਟੁੱਟ ਵਰਤਿਆ।

*ਪ੍ਰਿੰ: ਨਸੀਬ ਸਿੰਘ ਸੇਵਕ*

----- 0 -----

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

# ਗੁਰਦੁਆਰਾ ਖਾਲਸਾ ਦੀਵਾਨ ਸਿੱਖ ਟੈਂਪਲ ਹਾਂਗਕਾਂਗ ਦੀਆਂ ਸਿੱਖ ਸੰਗਤਾਂ ਵੱਲੋਂ ਕੀਤਾ ਗਿਆ ਸ: ਗੁਰਦੇਵ ਸਿੰਘ ਬਾਠ ਦਾ ਸਨਮਾਨ



1 ਜਨਵਰੀ ਦਿਨ ਐਤਵਾਰ ਨੂੰ ਗੁ. ਖਾਲਸਾ ਦੀਵਾਨ ਸਿੱਖ ਟੈਂਪਲ ਹਾਂਗਕਾਂਗ ਦੀ ਪ੍ਰਬੰਧਕ ਕਮੇਟੀ ਅਤੇ ਪੰਜਾਬ ਯੂਥ ਕਲੱਬ ਦੇ ਨੌਜਵਾਨਾਂ ਵੱਲੋਂ ਬੜੇ ਪਿਆਰ ਅਤੇ ਸਤਿਕਾਰ ਨਾਲ ਸਿੱਖ ਸੰਗਤਾਂ ਦੇ ਸਮੂਹ ਭਾਰੀ ਇਕੱਠ ਸਮੇਂ ਪ੍ਰਧਾਨ ਅਵਤਾਰ ਸਿੰਘ ਨੇ ਸ: ਗੁਰਦੇਵ ਸਿੰਘ ਬਾਠ ਨੂੰ ਸਿਰੋਪਾਉ ਭੇਟ ਕੀਤਾ ਅਤੇ ਯਾਦਗਾਰੀ ਚਿੰਨ੍ਹ ਬਖਸ਼ਿਸ਼ ਕੀਤਾ। ਪੰਜਾਬ ਯੂਥ ਕਲੱਬ ਦੇ ਨੌਜਵਾਨਾਂ ਵੱਲੋਂ ਸ: ਗੁਰਦੇਵ ਸਿੰਘ ਗਾਲਿਬ ਜੀ ਨੇ ਵੀ ਯਾਦਗਾਰੀ ਚਿੰਨ੍ਹ ਬਖਸ਼ਿਸ਼ ਕੀਤਾ। ਇਥੇ ਇਹ ਵਰਣਨ ਯੋਗ ਹੈ ਯਾਦ ਰਹੇ ਕਿ ਸ: ਗੁਰਦੇਵ ਸਿੰਘ ਬਾਠ ਗੁਰਬਾਣੀ, ਸਿੱਖ ਇਤਿਹਾਸ ਸੰਖੇਪ ਵਿੱਚ ਚੀਨੀ ਅਤੇ ਵੀਅਤਨਾਮੀ ਭਾਸ਼ਾ ਵਿੱਚ, ਸਿੱਖ ਰਹਿਤ ਮਰਿਆਦਾਵਾਂ ਚੀਨੀ, ਜਪਾਨੀ, ਕੋਰੀਅਨ, ਇਟਾਲੀਅਨ, ਫਰੈਂਚ, ਸਪੈਨਿਸ਼ ਭਾਸ਼ਾ ਵਿੱਚ ਛਪਾ ਕੇ ਆਪ ਤੁਰ ਕੇ ਹੱਥੀਂ ਵੰਡਦੇ ਆ ਰਹੇ ਹਨ। ਆਪ 1985 ਈ: ਤੋਂ ਲੈ ਕੇ ਬੀ.ਸੀ. ਕਨੇਡਾ ਵਿੱਚ ਇਹ ਸੇਵਾ ਨਿਭਾ ਰਹੇ ਹਨ। ਦੂਸਰਾ ਹਾਂਗਕਾਂਗ ਵਿੱਚ ਸਿੱਖਾਂ ਨੂੰ ਕਿਰਪਾਨ ਨਾ ਧਾਰਨ ਕਰਨ ਦਾ ਜੋ ਮਸਲਾ ਕਿਰਪਾਨ ਨੂੰ ਮਨਜ਼ੂਰ ਕਰਾਉਣ ਵਿੱਚ ਇਨ੍ਹਾਂ ਦਾ ਬਹੁਤ ਯੋਗਦਾਨ ਹੈ। ਅੱਜ ਉਥੇ ਸਿੱਖ ਕਿਰਪਾਨ ਪਹਿਨ ਕੇ ਤੁਰ ਫਿਰ ਸਕਦਾ ਹੈ। ਸ: ਗੁਰਦੇਵ ਸਿੰਘ ਬਾਠ ਨੇ ਗੁਰਦੁਆਰਾ ਪ੍ਰਬੰਧਕਾਂ ਦਾ ਅਤੇ ਸਮੂਹ ਸਿੱਖ ਸੰਗਤ ਦਾ ਬਹੁਤ ਬਹੁਤ ਧੰਨਵਾਦ ਕੀਤਾ ਜਿਨ੍ਹਾਂ ਮੈਨੂੰ ਅਤੇ ਮੇਰੀ ਸੁਪਤਨੀ ਰਣਜੀਤ ਕੌਰ ਨੂੰ ਇੰਨਾ ਮਾਣ ਤੇ ਸਤਿਕਾਰ ਬਖਸ਼ਿਆ। ਹਾਂਗਕਾਂਗ ਮੇਰੀ ਜਨਮ ਭੂਮੀ ਹੈ। ਇਸ ਧਰਤੀ ਨਾਲ ਮੇਰਾ ਪਿਆਰ ਹੈ। ਉਨ੍ਹਾਂ ਸਿੱਖ ਨੌਜਵਾਨਾਂ ਨੂੰ ਬੇਨਤੀ ਕੀਤੀ ਕਿ ਤੁਸੀਂ ਮਾੜੀਆਂ ਸੁਸਾਇਟੀਆਂ ਅਤੇ ਗੈਂਗਾਂ ਤੋਂ ਬਚੋ। ਡਰੱਗ ਦੇ ਧੰਦੇ ਵਿੱਚ ਆਉਣ ਦੀ ਬਜਾਏ ਪੜ੍ਹਾਈ ਲਿਖਾਈ ਕਰਕੇ ਗੁਰੂ ਨਾਨਕ ਦੇ ਸੱਚੇ ਸਿੱਖ ਬਣੋ ਅਤੇ ਤਰੱਕੀਆਂ ਮਾਣੋ।

*ਗੁਰਦੇਵ ਸਿੰਘ ਬਾਠ, 604-507-8608*

----- 0 -----

# ਪੰਜਾਬੀ ਪਰਚਾਰ ਕੇਂਦਰ, ਜਲੰਧਰ ਵੱਲੋਂ ਸਾਹਿਤਕ ਬੈਠਕ

ਸਥਾਨਕ ਪੰਜਾਬੀ ਪਰਚਾਰ ਕੇਂਦਰ (ਰਜਿ:) ਵੱਲੋਂ ਬੀਤੇ ਦਿਨੀਂ ਇਕ ਸਾਹਿਤਕ ਬੈਠਕ ਸ: ਰਛਪਾਲ ਸਿੰਘ ਬੱਧਣ ਦੀ ਪ੍ਰਧਾਨਗੀ ਹੇਠ ਸਭਾ ਦੀ ਲਾਇਬਰੇਰੀ ਐਨ.ਬੀ. 180, ਪ੍ਰੀਤ ਨਗਰ, ਸੋਢਲ ਰੋਡ ਵਿਖੇ ਕੀਤੀ ਗਈ। ਕੇਂਦਰ ਵੱਲੋਂ ਪੰਜਾਬੀ ਸਾਹਿਤ ਸਭਾ ਨਵੀਂ ਦਿੱਲੀ ਦੇ ਸਹਿਯੋਗ ਨਾਲ ਸਵਰਗੀ ਗਿਆਨੀ ਰਣਧੀਰ ਸਿੰਘ ਵੱਲੋਂ ਲਿਖੀ ਗਈ ਪੁਸਤਕ 'ਪੰਜਾਬੀ ਸ਼ਬਦ ਜੋੜ' ਵਿਦਿਆਰਥੀ ਐਡੀਸ਼ਨ ਉੱਤੇ ਵਿਚਾਰ ਵਟਾਂਦਰਾ ਕੀਤਾ ਗਿਆ। ਪੁਸਤਕ ਨੂੰ ਪਸੰਦ ਕੀਤਾ ਗਿਆ। ਇਸ ਦੀਆਂ 5000 ਕਾਪੀਆਂ ਸਕੂਲੀ ਵਿਦਿਆਰਥੀਆਂ ਨੂੰ ਮੁਫਤ ਵੰਡਣ ਦਾ ਪ੍ਰੋਗਰਾਮ ਉਲੀਕਿਆ ਗਿਆ। ਇਸ ਬੈਠਕ ਵਿੱਚ ਸ੍ਰੀ ਗੁਲਸ਼ਨ ਮਿਰਜ਼ਾਪੁਰੀ ਮੁੱਖ ਮਹਿਮਾਨ ਵਜੋਂ ਸ਼ਾਮਿਲ ਹੋਏ। ਬੈਠਕ ਦੀ ਸ਼ੁਰੂਆਤ ਵਿੱਚ ਕੇਂਦਰ ਦੇ ਸਕੱਤਰ ਸ: ਬਹਾਦਰ ਸਿੰਘ ਚੱਢਾ ਨੇ ਆਏ ਹੋਏ ਸਾਰੇ ਪਤਵੰਤੇ ਸੱਜਣਾਂ ਨੂੰ ਜੀ ਆਇਆਂ ਆਖਿਆ। ਉਪਰੰਤ ਪ੍ਰਸਿੱਧ ਸ਼ਾਇਰ ਅਤੇ ਗੀਤਕਾਰ ਡੀ.ਆਰ. ਧਵਨ, ਪੰਜਾਬੀ ਦੇ ਕਵੀ ਲਛਮਣ ਦਾਸ ਕਲੇਰ ਦੇ ਬਹੁਤ ਨਜ਼ਦੀਕੀ ਰਿਸ਼ਤੇਦਾਰ ਸ੍ਰੀ ਕੇਵਲ ਰਾਮ ਸਰਮਸਤਪੁਰੀ ਅਤੇ ਡਾ: ਜਗਜੀਤ ਸਿੰਘ ਮਾਨ ਦੀ ਧਰਮ ਪਤਨੀ ਸਵ: ਸਵਿੰਦਰ ਕੌਰ ਜੀ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ।

ਆਸ਼ੀ ਈਸ਼ਪੁਰੀ ਨੇ ਬੈਠਕ ਵਿੱਚ ਸ਼ਿਰਕਤ ਕਰਦਿਆਂ ਆਪਣੀ ਰਚਨਾ ਪੇਸ਼ ਕੀਤੀ:

*'ਇਹ ਦਰਿਆ ਜੋ ਵਗਦੇ ਜੇਕਰ ਸੁੱਕ ਗਏ ਤਾਂ ਕੀ ਹੋਵੇਗਾ?*
*ਇਹ ਦੁਨੀਆ ਦੇ ਸ਼ੋਖ ਨਜ਼ਾਰੇ ਮੁੱਕ ਗਏ ਤਾਂ ਕੀ ਹੋਵੇਗਾ?'*

ਕਵੀ ਸੁਜਾਨ ਸਿੰਘ ਸੁਜਾਨ ਨੇ ਪੰਜਾਬੀ ਮਾਂ-ਬੋਲੀ ਦੀ ਸ਼ਾਨ ਬਿਆਨ ਕਰਦਿਆਂ ਕਿਹਾ-

*'ਪੰਜਾਬੀ ਦੇ ਜੋ ਵੀ ਪਿਆਰੇ ਸਭ ਜਾਨ ਪੰਜਾਬੀ ਬੋਲੀ ਦੀ।*
*ਵਸਦੇ ਗੁਣ ਜੋ ਪੰਜਾਬ ਅੰਦਰ, ਸਭ ਪਹਿਚਾਣ ਪੰਜਾਬੀ ਬੋਲੀ ਦੀ।'*

ਮੁੱਖ ਮਹਿਮਾਨ ਸ੍ਰੀ ਗੁਲਸ਼ਨ ਮਿਰਜ਼ਾਪੁਰੀ ਦੀ ਨਵੀਂ ਪੁਸਤਕ 'ਤਿੜਕੇ ਸੁਫਨੇ' ਪਾਠਕਾਂ ਦੇ ਰੂ-ਬ-ਰੂ ਕੀਤੀ ਗਈ ਅਤੇ ਉਸ ਉਪਰ ਚਰਚਾ ਵੀ ਕੀਤੀ ਗਈ। ਗੁਲਸ਼ਨ ਮਿਰਜ਼ਾਪੁਰੀ ਨੇ ਆਪਣੀ ਪੁਸਤਕ ਵਿਚੋਂ ਅਤੇ ਕੁਝ ਨਵੀਆਂ ਰਚਨਾਵਾਂ ਸੁਣਾ ਕੇ ਆਪਣੀ ਹਾਜ਼ਰੀ ਲਗਵਾਈ:

'ਸੱਚ ਦੀ ਸਲੀਬ 'ਤੇ ਜਦੋਂ ਕੌਮਾਂ ਦਾ ਦੁੱਖ ਝੱਲਦੇ ਰਹੇ।



ਨਾਂ ਉਹ ਦੁਨੀਆ 'ਤੇ ਆਪਣਾ ਰੌਸ਼ਨ ਨੇ ਕਰਦੇ ਰਹੇ।
ਜ਼ਿੰਦਗੀ ਭਰ ਹਨੇਰਿਆਂ ਦਾ ਸਾਥ ਦਿੱਤਾ ਏ ਉਨ੍ਹਾਂ,
ਜ਼ਿੰਦਗੀ ਭਰ ਤਰਸ ਦਾ ਚਾਨਣ ਜੋ ਕਰਦੇ ਰਹੇ।'

ਡਾ: ਜਗਜੀਤ ਸਿੰਘ ਮਾਨ ਨੇ 'ਚੀਰ' ਅਤੇ 'ਦੁੱਖ-ਸੁੱਖ' ਆਦਿ ਵਿਸ਼ਿਆਂ ਨੂੰ ਲੈ ਕੇ ਆਪਣੀ ਹਾਜ਼ਰੀ ਲਗਵਾਈ। ਕੇਂਦਰ ਦੇ ਸਕੱਤਰ ਬਹਾਦਰ ਸਿੰਘ ਚੱਢਾ ਨੇ ਆਪਣੀ ਰਚਨਾ, 'ਹੁਣ ਮੇਰਾ ਆਪਣੇ ਹੀ ਘਰ ਜਾਣ ਨੂੰ ਜੀਅ ਨਹੀਂ ਕਰਦਾ' ਪੇਸ਼ ਕੀਤੀ-

'ਘਰ ਤਾਂ ਉਸ ਨੂੰ ਕਹਿੰਦੇ ਨੇ ਜਿਥੇ ਇਨਸਾਨ ਦੀਆਂ ਰੀਝਾਂ ਪਲਦੀਆਂ ਨੇ।

*ਪਰ ਮੈਨੂੰ ਤਾਂ ਜਾਪਦਾ ਏ ਇੰਝ, ਜਿਵੇਂ ਮੇਰੀਆਂ ਸੱਧਰਾਂ ਬਲਦੀਆਂ ਨੇ।*
*ਆਉਣੇ ਵਾਲੇ ਭਵਿੱਖ ਬਾਰੇ ਸੋਚ ਕੇ ਮੈਂ ਜਾਵਾਂ ਅੰਦਰੋਂ ਅੰਦਰੀ ਖਰਦਾ,*
*ਹੁਣ ਮੇਰਾ ਆਪਣੇ ਹੀ ਘਰ ਜਾਣ ਨੂੰ ਜੀਅ ਨਹੀਂ ਕਰਦਾ।'*

ਸਭਾ ਦੇ ਪ੍ਰਧਾਨ ਸ: ਰਛਪਾਲ ਸਿੰਘ ਬੱਧਣ ਨੇ ਆਏ ਹੋਏ ਮਹਿਮਾਨਾਂ ਦਾ ਧੰਨਵਾਦ ਕਰਦਿਆਂ ਕਿਹਾ ਕਿ ਉਨ੍ਹਾਂ ਦੀ ਇਹ ਦਿਲੀ ਇੱਛਾ ਹੈ ਕਿ ਵੱਡੇ ਪੱਧਰ ਉੱਤੇ ਜਲਦੀ ਹੀ ਕਵੀ ਦਰਬਾਰ ਅਤੇ ਹੋਰ ਸਮਾਗਮ ਰੱਖੇ ਜਾਣ। ਸਭਾ ਦੇ ਨਾਲ ਬਹੁਤ ਦੇਰ ਤੋਂ ਜੁੜੇ ਹੋਏ ਪੁਰਾਣੇ ਕਵੀਆਂ ਸ਼ਾਇਰਾਂ, ਲੇਖਕਾਂ ਦਾ ਉਨ੍ਹਾਂ ਨੇ ਧੰਨਵਾਦ ਕੀਤਾ।

***ਬਹਾਦਰ ਸਿੰਘ ਚੱਢਾ, ਸਕੱਤਰ***
***ਪੰਜਾਬੀ ਪਰਚਾਰ ਕੇਂਦਰ (ਰਜਿ:) ਜਲੰਧਰ।***

----- 0 -----





# LIC

भारतीय जीवन बीमा निगम
LIFE INSURANCE CORPORATION OF INDIA

## Step ahead in life with LIC

## Join LIC as an agent

(Part time or full time)

Earn Minimum Rs. 20,000/- Per Month with Scope for Unlimited Income

Avail Unlimited Other Banefits Also

Interest free car loan.
Home loan with lowest interest.
Interest free Furniture Loan, etc.

**ਵਧੇਰੇ ਜਾਣਕਾਰੀ ਲਈ ਸੰਪਰਕ ਕਰੋ:-**
**ਪਰਮਜੀਤ ਮਹਿਤਪੁਰੀ 9316133498, 8437997189**

ਮੁੱਖ ਸੰਪਾਦਕ ਪ੍ਰਿੰ. ਨਸੀਬ ਸਿੰਘ ਸੇਵਕ ਦੇ ਸਪੁੱਤਰ ਕਾਕਾ ਹਰਕਿਰਨ ਸਿੰਘ ਦੇ ਸ਼ੁੱਭ ਅਨੰਦ ਕਾਰਜ ਮਿਤੀ 29-03-2015 ਨੂੰ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਸੈਕਟਰ 34 ਚੰਡੀਗੜ੍ਹ ਵਿਖੇ ਬੀਬੀ ਨੈਨਸੀ ਕੌਰ ਸਪੁੱਤਰੀ ਸ. ਅਵਤਾਰ ਸਿੰਘ ਗੰਡੋਕ (ਵਾਸੀ ਫੇਸ 10 ਮੋਹਾਲੀ) ਨਾਲ ਕਰਵਾਏ ਗਏ। ਇਸ ਸ਼ੁੱਭ ਸਮੇਂ ਦੀਆਂ ਤਸਵੀਰਾਂ ਹੇਠਾਂ ਹਨ।







Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD

ਗਿਆਨੀ ਦਿੱਤ ਸਿੰਘ ਜੀ ਦੇ 165ਵੇਂ ਜਨਮ ਦਿਨ ਨੂੰ ਸਮਰਪਿਤ ਧਾਰਮਿਕ ਦੀਵਾਨ ਗੁਰਦੁਆਰਾ ਬਾਗ ਸ਼ਹੀਦਾਂ, ਸੈਕਟਰ 44, ਚੰਡੀਗੜ੍ਹ ਵਿਖੇ ਕਰਵਾਇਆ ਗਿਆ। ਸਮਾਗਮ ਅਤੇ ਫ਼ਖਰੇ-ਏ-ਕੌਮ ਗਿਆਨੀ ਦਿੱਤ ਸਿੰਘ ਪੁਰਸਕਾਰ 2015 ਦੀਆਂ ਝਲਕੀਆਂ ਤਸਵੀਰਾਂ ਦੀ ਜ਼ੁਬਾਨੀ (ਮਿਤੀ 21-04-2015)।













IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036